# ਵਰਿਆਮ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਪ੍ਰਕਾਸ਼ ਸ਼ਤਾਬਦੀ ਵਰ੍ਹਾ

੪੫ਵਾਂ ਸਾਲ
ਅਪ੍ਰੈਲ-ਮਈ ੨੦੨੦



ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥

40/-

ਤਸਵੀਰ ਤੇਜ ਪ੍ਰਤਾਪ ਸੰਧੂ

## ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥



ਇਹ ਅੰਕ ਸ੍. ਸਾਧੂ ਸਿੰਘ ਕਿਸਾਨ ਅਤੇ ਉਹਨਾਂ ਦੇ ਛੋਟੇ ਭਰਾਤਾ ਸ੍. ਬਲੀ ਸਿੰਘ ਗੁਰਾਇਆ ਜੀ ਦੀ ਯਾਦ ਨੂੰ ਸਮਰਪਿਤ ਹੈ, ਜੋ ਕ੍ਰਮਵਾਰ 6 ਅਪ੍ਰੈਲ 2020 ਅਤੇ 8 ਮਾਰਚ 2020 ਨੂੰ ਸਦੀਵੀ ਵਿਛੋੜਾ ਦੇ ਕੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ ਹਨ।



ਵਰਿਆਮ ਦੇ ਪਲੇਠੇ ਸਿਲਵਰ ਜੁਬਲੀ ਸਮਾਰੋਹ ਸਮੇਂ ਸੰਪਾਦਕ ਜਗਦੀਸ਼ ਸਿੰਘ ਵਰਿਆਮ ਨੂੰ ਸਨਮਾਨ ਚਿੰਨ੍ਹ ਭੇਂਟ ਕਰਦੇ ਹੋਏ ਸ੍. ਸਾਧੂ ਸਿੰਘ ਕਿਸਾਨ ਅਤੇ ਸ੍. ਬਲੀ ਸਿੰਘ ਗੁਰਾਇਆ। (11 ਮਾਰਚ 2020, ਸ੍ਰੀ ਜੀਵਨ ਨਗਰ)

# ਵਰਿਆਮ

ਅਪ੍ਰੈਲ-ਮਈ-2020

ਜਿਲਦ-੪੫

ਅੰਕ-੭,੮



**ਬਾਨੀ ਸੰਪਾਦਕ**

**ਸ੍ਰ. ਜਗਦੀਸ਼ ਸਿੰਘ 'ਵਰਿਆਮ'**

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

**ਸੰਪਾਦਕ : ਡਾ. ਰਜਵੰਤ ਕੌਰ**

ਮੋਬਾਇਲ : 98786-16996,
98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ (ਸਾਲਾਨਾ) |

**ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ**

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ




**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City



E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com

# ਸ੍ਰੀ ਸਤਿਗੁਰੂ ਉਦੈ ਸਿੰਘ ਜੀ ਵਲੋਂ
# ਅਪੀਲ



ਅੱਜਕਲ ਹਰ ਕੋਈ ਕੋਵਿਡ-19 ਜਾਂ ਕੋਰੋਨਾ ਵਾਇਰਸ ਬਾਰੇ ਗੱਲ ਕਰ ਰਿਹਾ ਹੈ। ਕੀ ਅਸੀਂ ਇਸ ਗੱਲ ਦਾ ਅੰਦਾਜ਼ਾ ਲਗਾਇਆ ਕਿ ਇਹ ਵਾਇਰਸ ਕਿਵੇਂ ਸ਼ੁਰੂ ਹੋਇਆ? ਤੁਹਾਡੇ 'ਚੋਂ ਬਹੁਤਿਆਂ ਨੇ ਇਹ ਪੜ੍ਹਿਆ ਹੋਵੇਗਾ ਕਿ ਇਹ ਚਮਗਾਦੜ ਤੋਂ ਸ਼ੁਰੂ ਹੋਇਆ, ਜਿੱਥੋਂ ਇਹ ਚੀਨ ਅਤੇ ਭਾਰਤ ਵਿੱਚ ਪਾਏ ਜਾਣ ਵਾਲੇ ਇਕ ਰੀਂਗਣ ਵਾਲੇ ਜੀਵ (ਪੈਂਗੋਲਿਨ) ਵਿੱਚ ਆ ਗਿਆ। ਜਿਹੜੇ ਲੋਕਾਂ ਨੇ ਚੀਨ ਦੀਆਂ ਵੈੱਟ ਮਾਰਕੀਟਾਂ (wet markets) ਵੇਖੀਆਂ ਹਨ, ਉਹ ਇਸ ਗੱਲ ਤੋਂ ਵਾਕਫ਼ ਹਨ ਕਿ ਕਿਸ ਤਰ੍ਹਾਂ ਅਜਿਹੀਆਂ ਵੈੱਟ ਮਾਰਕੀਟਾਂ ਵਿੱਚ ਜਿਉਂਦੇ ਜਾਨਵਰਾਂ ਦਾ ਮਾਰਨ ਅਤੇ ਖਾਣ ਵਾਸਤੇ ਵਪਾਰ ਕੀਤਾ ਜਾਂਦਾ ਹੈ। ਇਹਨਾਂ ਬਾਜ਼ਾਰਾਂ ਨੂੰ ਵੈੱਟ ਇਸ ਲਈ ਕਹਿੰਦੇ ਹਨ ਕਿਉਂਕਿ ਜਾਨਵਰਾਂ ਦੇ ਬੇਲੋੜੇ ਅੰਸ਼ ਅਤੇ ਖ਼ੂਨ ਆਦਿ ਨੂੰ ਸਾਫ ਕਰਨ ਲਈ ਇਹਨਾਂ ਉੱਤੇ ਲਗਾਤਾਰ ਪਾਣੀ ਸੁੱਟਿਆ ਜਾਂਦਾ ਹੈ। ਅਮਰੀਕਾ ਦੇ ਕੁਝ ਲੋਕਾਂ ਵਲੋਂ ਚੀਨੀ ਸਰਕਾਰ ਨੂੰ ਇਹ ਮਾਰਕੀਟਾਂ ਬੰਦ ਕਰਨ ਦੀ ਅਪੀਲ ਵੀ ਕੀਤੀ ਗਈ ਸੀ, ਕਿਉਂਕਿ ਪਿਛਲੇ ਸਾਲਾਂ ਵਿੱਚ SARS ਵਰਗੇ ਵਾਇਰਸ ਇਹਨਾਂ ਵੈੱਟ ਮਾਰਕੀਟਾਂ ਵਿੱਚੋਂ ਹੀ ਆਏ ਹਨ। ਇੱਥੋਂ ਤਕ ਕਿ $H_1N_1$ ਅਤੇ EBOLA ਵੀ ਇਸੇ ਤਰ੍ਹਾਂ ਹੀ ਜਾਨਵਰਾਂ ਤੋਂ ਮਨੁੱਖਾਂ ਵਿੱਚ ਆਏ ਹਨ।

ਵੈੱਟ ਮਾਰਕੀਟਾਂ ਵਿੱਚ ਮਨੁੱਖ ਅਤੇ ਜਿਉਂਦੇ ਤੇ ਮਰੇ ਹੋਏ ਜਾਨਵਰਾਂ ਜਿਵੇਂ ਕੁੱਤੇ, ਚੂਹੇ, ਚਮਗਾਦੜ, ਸੂਰ, ਸੱਪ, ਜੰਗਲੀ ਬਿੱਲੇ (ਅਤੇ ਹੋਰ ਵੀ ਬਹੁਤ ਸਾਰੇ) ਇੱਕਠੇ ਇਕ ਦੂਜੇ ਦੇ ਨੇੜੇ ਹੀ ਹੁੰਦੇ ਹਨ, ਜਿਸ ਨਾਲ ਵਾਇਰਸ ਦਾ ਜਾਨਵਰਾਂ ਤੋਂ ਮਨੁੱਖਾਂ ਤੱਕ ਪਹੁੰਚਣਾ ਬਹੁਤ ਆਸਾਨ ਹੁੰਦਾ ਹੈ। ਇਹਨਾਂ ਵਿੱਚੋਂ ਬਹੁਤ ਸਾਰੇ ਜਿਉਂਦੇ ਜਾਨਵਰਾਂ ਨੂੰ ਗਾਹਕਾਂ ਦੇ ਸਾਹਮਣੇ ਹੀ ਕਤਲ ਕੀਤਾ ਜਾਂਦਾ ਹੈ। ਉੱਥੇ ਤੁਸੀਂ ਕੱਚ ਦੇ ਮਰਤਬਾਨਾਂ ਵਿਚ ਪਏ ਸੱਪ ਵੀ ਵੇਖ ਸਕਦੇ ਹੋ, ਜਿਨ੍ਹਾਂ ਨੂੰ ਦੋਹਾਂ ਸਿਰਿਆਂ ਤੋਂ ਵੱਢ ਕੇ ਖਾਧਾ ਜਾਂਦਾ ਹੈ। ਕੁਝ ਲੋਕ ਜਿਹੜੇ ਚੀਨ ਦੇ ਹੋਟਲਾਂ ਵਿੱਚ ਜਾਂਦੇ ਹਨ, ਉਹ ਇਸ ਗੱਲ ਤੋਂ ਜਾਣੂ ਹਨ ਕਿ ਜਿਉਂਦੀ ਮੱਛੀ ਖਾਣ ਵਾਲੇ ਮੇਜ਼ ਤੇ ਲਿਆਉਂਦੀ ਜਾਂਦੀ ਹੈ, ਕਦੀ ਕਦੀ ਤੇ ਇਹ ਤੜਫਦੀ ਹੁੰਦੀ ਹੈ, ਜਦੋਂ ਇਹ ਖਾਣ ਨੂੰ ਪਰੋਸੀ ਜਾਂਦੀ ਹੈ।

ਕਈ ਥਾਵਾਂ ਤੇ ਮੈਂ ਸੂਰਾਂ ਨੂੰ ਅੱਗ ਉੱਤੇ ਲਟਕਦੇ ਵੇਖਿਆ ਹੈ, ਉਹਨੂੰ ਜਿਉਂਦੇ ਨੂੰ ਹੀ ਭੁੰਨਿਆ ਜਾਂਦਾ ਹੈ। ਤੁਹਾਡੇ ਵਿੱਚੋਂ ਬਹੁਤ ਸਾਰੇ ਜਾਣਦੇ ਹੋਣਗੇ ਕਿ ਭੋਜਨ ਦੇ ਨਾਂ ਤੇ ਬਹੁਤ ਸਾਰੀ ਬੇਰਹਿਮੀ ਕੀਤੀ ਜਾਂਦੀ ਹੈ। ਜੇ ਤੁਸੀਂ ਉਨ੍ਹਾਂ ਜਾਨਵਰਾਂ ਨੂੰ ਕਤਲ ਹੁੰਦੇ ਵੇਖ ਲਉ, ਤੁਹਾਨੂੰ ਆਪਣਾ ਭੋਜਨ ਕਰਨਾ ਔਖਾ ਹੋ ਜਾਂਦਾ ਹੈ। ਇਸ ਮਹਾਂਮਾਰੀ ਅਤੇ ਮਨੁੱਖਤਾ ਦੇ ਔਖੇ ਸਮੇਂ ਦੌਰਾਨ (ਜਿਹੜਾ ਕਿ ਆਉਣ ਵਾਲੇ ਸਮੇਂ ਵਿੱਚ ਸਾਡੀ ਜੀਵਨ ਜਾਚ ਨੂੰ ਬਦਲ ਸਕਦਾ ਹੈ) ਮੈਂ ਪੂਰੀ ਮਨੁੱਖਤਾ ਨੂੰ ਸਲਾਹ ਦਿੰਦਾ ਹਾਂ ਕਿ ਜੇਕਰ ਤੁਸੀਂ ਮੇਰੀ ਗੱਲ ਮੰਨੋ ਤਾਂ ਕਿਰਪਾ ਕਰਕੇ ਸ਼ਾਕਾਹਾਰੀ ਬਣ ਜਾਉ ਅਤੇ ਜਾਨਵਰਾਂ ਨੂੰ ਇਸ ਬੇਰਹਿਮੀ ਤੋਂ ਬਚਾਉ, ਜਿਹੜੀ ਉਹ ਝੱਲ ਰਹੇ ਨੇ। ਤੁਹਾਡੇ ਵਿੱਚੋਂ ਬਹੁਤ ਸਾਰੇ ਪੁਨਰਜਨਮ ਵਿੱਚ ਵਿਸ਼ਵਾਸ ਰਖਦੇ ਹਨ, ਜਿਵੇਂ ਕਿ ਬਹੁਤੇ ਭਾਰਤੀ ਧਰਮਾਂ ਵਿੱਚ ਮੰਨਿਆ ਜਾਂਦਾ ਹੈ। ਸਾਨੂੰ ਨਹੀਂ ਪਤਾ ਕਿ ਇਹਨਾਂ ਹਾਲਾਤਾਂ ਵਿੱਚ ਇਕ ਸੂਰ, ਮੱਝ ਜਾਂ ਹੋਰ ਜਾਨਵਰਾਂ ਨੂੰ ਖਾ ਕੇ ਅਸੀਂ ਕਿਸ ਦੇ ਪੁਨਰਜਨਮ ਦੀ ਗੱਲ ਕਰਦੇ ਹਾਂ।

ਮੇਰੀ ਇਹ ਨਿਮਰਤਾ ਸਹਿਤ ਬੇਨਤੀ ਹੈ ਅਤੇ ਮੈਨੂੰ ਬਹੁਤ ਖੁਸ਼ੀ ਵੀ ਹੋਵੇਗੀ ਜੇਕਰ ਤੁਸੀਂ ਜਾਨਵਰਾਂ ਨੂੰ ਖਾਣਾ ਬੰਦ ਕਰ ਦੇਵੋਗੇ। ਇਸ ਨਾਲ ਅਸੀਂ ਕੁਝ ਜ਼ਿੰਦਗੀਆਂ ਤੇ ਬਚਾ ਸਕਾਂਗੇ ਅਤੇ ਇਸ ਧਰਤੀ ਤੋਂ ਕੁਝ ਬੇਰਹਿਮੀ ਖਤਮ ਕਰ ਸਕਾਂਗੇ।

ਸੰਪਾਦਕੀ

# ਜਿਵ ਜਿਵ ਹੁਕਮੁ ਤਿਵੈ ਤਿਵ ਕਾਰ

ਮਨੁੱਖ ਜੋ ਆਪਣੇ ਆਪ ਨੂੰ ਇਸ ਬ੍ਰਹਮੰਡ ਵਿੱਚ ਸਭ ਤੋਂ ਸ਼ਕਤੀਸ਼ਾਲੀ ਜੀਵ ਸਮਝਦਾ ਸੀ, ਅਜ ਬੇਬਸ ਹੋ ਕੇ ਬੈਠਾ ਹੈ। ਅੱਜ ਉਸ ਦਾ ਇਹ ਭਰਮ ਟੁੱਟ ਰਿਹਾ ਹੈ ਕਿ ਉਹ ਕੁਝ ਵੀ ਕਰ ਸਕਦਾ ਹੈ, ਉਹ ਆਪਣੀ ਅਕਲ ਅਤੇ ਸ਼ਕਤੀ ਨਾਲ ਕੁਝ ਵੀ ਹਾਸਿਲ ਕਰ ਸਕਦਾ ਹੈ। ਵਿਗਿਆਨ ਦੀ ਤਰੱਕੀ ਨਾਲ ਮਨੁੱਖ ਨੇ ਬਹੁਤ ਸਾਰੀਆਂ ਮੱਲਾਂ ਮਾਰੀਆਂ ਵੀ ਹਨ। ਆਕਾਸ਼, ਪਤਾਲ, ਧਰਤੀ ਅਤੇ ਸਮੁੰਦਰ ਤੇ ਆਪਣਾ ਰਾਜ ਕਾਇਮ ਕਰਨ ਦੇ ਜਨੂੰਨ ਨੇ ਉਸ ਤੋਂ ਕਈ ਕਾਢਾਂ ਵੀ ਕਢਵਾਈਆਂ ਹਨ। ਪਰ ਉਹ ਭੁੱਲ ਗਿਆ ਕਿ ਇਸ ਵਿਗਿਆਨ ਤੋਂ ਉੱਤੇ ਵੀ ਕੋਈ ਸ਼ਕਤੀ ਹੈ, ਜੋ ਸਾਰਾ ਸੰਸਾਰ ਚਲਾ ਰਹੀ ਹੈ - ਉਹ ਸ਼ਕਤੀ ਹੈ ਰੱਬੀ ਸ਼ਕਤੀ। ਰੱਬ ਨੇ ਹੀ ਸਾਰੀ ਕੁਦਰਤ ਰਚੀ ਹੈ, ਜਿਸ ਵਿੱਚ ਮਨੁੱਖ ਤੋਂ ਇਲਾਵਾ ਹੋਰ ਜੀਵ-ਜੰਤੂ ਅਤੇ ਬਨਸਪਤੀ ਸ਼ਾਮਲ ਹਨ। ਹਉਮੈ ਵਿੱਚ ਗ੍ਰਸਿਆ ਮਨੁੱਖ ਇਹ ਭੁੱਲ ਗਿਆ ਕਿ ਉਹ ਤਾਂ ਰੱਬ ਦੇ ਇਸ਼ਾਰੇ ਅਤੇ ਉਸਦੀ ਕਿਰਪਾ ਸਦਕਾ ਹੀ ਚਲ ਰਿਹਾ ਹੈ। ਅਸੀਂ ਪਰਮਾਤਮਾ ਦਾ ਦਿੱਤਾ ਹੀ ਖਾ ਹੰਢਾ ਰਹੇ ਹਾਂ ਕਿਉਂਕਿ ਉਸਦੀ ਮਰਜੀ ਦੇ ਬਿਨਾਂ ਤਾਂ ਇਕ ਪੱਤਾ ਵੀ ਨਹੀਂ ਹਿਲ ਸਕਦਾ, ਫੇਰ ਇਹ ਤਾਂ ਐਨੇ ਵੱਡੇ ਸੰਸਾਰ ਦੀ ਖੇਡ ਹੈ।

ਅਸੀਂ ਆਸਾ ਦੀ ਵਾਰ ਵਿੱਚ ਇਹ ਸ਼ਲੋਕ ਪੜ੍ਹਦੇ ਅਤੇ ਸੁਣਦੇ ਹਾਂ-

**ਸਭਨੀ ਛਾਲਾਂ ਮਾਰੀਆਂ ਕਰਤਾ ਕਰੇ ਸੁ ਹੋਇ।।**

ਮਨੁੱਖ ਆਪਣੀ ਹੋਂਦ ਨੂੰ ਬਰਕਰਾਰ ਰੱਖਣ ਲਈ ਬਹੁਤ ਉੱਦਮ ਕਰਦਾ ਹੈ, ਪਰ ਹੁੰਦਾ ਉਹੀ ਹੈ ਜੋ ਪਰਮ ਪਿਤਾ ਪਰਮਾਤਮਾ ਚਾਹੁੰਦਾ ਹੈ। ਅਸੀਂ ਇਸ ਸੱਚਾਈ ਨੂੰ ਭੁੱਲ ਕੇ ਮੈਂ ਅਤੇ ਮੇਰੀ ਦੇ ਚੱਕਰ ਵਿੱਚ ਫਸੇ ਰਹਿੰਦੇ ਹਾਂ। ਪਰ ਰਬ ਵੀ ਬਹੁਤ ਡਾਹਢਾ ਹੈ। ਉਸਨੇ ਮਨੁੱਖ ਨੂੰ ਉਸਦੀ ਤੁੱਛ ਜਿਹੀ ਹੋਂਦ ਦਾ ਅਹਿਸਾਸ ਦਿਵਾਉਣ ਲਈ ਅਜਿਹਾ ਝਟਕਾ ਦਿੱਤਾ ਹੈ ਕਿ ਵੱਡੇ ਵੱਡੇ ਮੁਲਕਾਂ ਨੂੰ ਵੀ ਹੱਥਾਂ ਪੈਰਾਂ ਦੀ ਪਈ ਹੋਈ ਹੈ। ਕਰੋਨਾ ਵਾਇਰਸ ਚਾਹੇ ਇਹ ਕੁਦਰਤੀ ਹੈ ਜਾਂ ਬਨਾਵਟੀ ਹੈ, ਨੇ ਸਾਰੇ ਸੰਸਾਰ ਵਿੱਚ ਆਪਣੇ ਪੈਰ ਪਸਾਰ ਲਏ ਹਨ, ਜਿਸਦੇ ਕਾਰਨ ਵਿਸ਼ਵ ਸਿਹਤ ਸੰਗਠਨ ਨੇ ਇਸ ਨੂੰ ਮਹਾਮਾਰੀ ਘੋਸ਼ਿਤ ਕਰ ਦਿੱਤਾ ਹੈ। ਦਸੰਬਰ 2019 ਤੋਂ ਇਸਦਾ ਜਨਮ ਚੀਨ ਵਿੱਚੋਂ ਹੋਇਆ ਹੈ ਅਤੇ ਦੇਖਦੇ ਦੇਖਦੇ ਇਸ ਨੇ ਵਿਸ਼ਵ ਦੇ ਲਗਭਗ 200 ਦੇਸ਼ਾਂ ਨੂੰ ਆਪਣੇ ਜਾਲ ਵਿੱਚ ਵਲੇਟ ਲਿਆ ਹੈ। ਵਿਗਿਆਨੀ ਅਤੇ ਡਾਕਟਰ ਇਸ ਦੇ ਇਲਾਜ, ਦਵਾਈ ਅਤੇ ਵੈਕਸੀਨ ਬਨਾਉਣ ਦੀਆਂ ਅਣਥੱਕ ਕੋਸ਼ਿਸ਼ਾਂ ਵਿੱਚ ਲੱਗੇ ਹਨ, ਪਰ ਅਜੇ ਕਿਸੇ ਠੋਸ ਨਤੀਜੇ ਤੇ ਨਹੀਂ ਪਹੁੰਚ ਸਕੇ। ਸਭ ਤੋਂ ਵੱਡੀ ਖਤਰੇ ਵਾਲੀ ਗਲ ਇਹ ਹੈ ਕਿ ਇਸ ਬੀਮਾਰੀ ਨਾਲ ਪੀੜਤ ਵਿਅਕਤੀ ਵਿੱਚ ਜੇਕਰ ਬੀਮਾਰੀ ਦੇ ਲੱਛਣ (ਤੇਜ਼ ਬੁਖਾਰ, ਖਾਂਸੀ, ਸਾਹ ਦੀ ਤਕਲੀਫ) ਨਹੀਂ ਵੀ ਦਿਖਾਈ ਦੇਣ ਤਾਂ ਵੀ ਇਹ ਆਪਣੇ ਸੰਪਰਕ ਵਿੱਚ ਆਉਣ ਵਾਲੇ ਹੋਰ ਕਈਆਂ ਨੂੰ ਆਪਣੀ ਗਿਰਫਤ ਵਿੱਚ ਲੈ ਲੈਂਦਾ ਹੈ। ਇਸ ਤਰ੍ਹਾਂ ਇਹ ਬੀਮਾਰੀ ਏਕ ਤੋਂ ਅਨੇਕ ਵਿਅਕਤੀਆਂ ਵਿੱਚ ਫੈਲ ਜਾਂਦੀ ਹੈ।

ਭਾਰਤ ਵੀ ਇਸ ਸੰਕਟ ਤੋਂ ਬਚ ਨਹੀਂ ਸਕਿਆ। ਭਾਵੇਂ ਸਾਲ ਦੇ ਸ਼ੁਰੂ ਵਿੱਚ ਇੱਥੇ ਠੰਢ ਹੀ ਰਹੀ, ਪਰ ਮਾਰਚ ਮਹੀਨੇ ਤੋਂ ਇਸ ਬੀਮਾਰੀ ਨੇ ਤੇਜੀ ਨਾਲ ਆਪਣਾ ਕਹਿਰ ਢਾਹੁਣਾ ਸ਼ੁਰੂ ਕਰ ਦਿੱਤਾ। ਇਸੇ ਸਥਿਤੀ ਨੂੰ ਭਾਂਪਦੇ ਹੋਏ ਭਾਰਤ ਸਰਕਾਰ ਤੇ ਹੋਰ ਸੂਬੇ ਸਰਕਾਰਾਂ ਨੇ ਪਹਿਲਾਂ ਜਨਤਕ ਸਮਾਗਮਾਂ ਤੇ ਰੋਕ ਲਗਾਈ ਅਤੇ ਫੇਰ ਵੇਖਦੇ ਹੀ ਵੇਖਦੇ ਸਾਰੇ ਭਾਰਤ ਦੀ ਤਾਲਾਬੰਦੀ ਕਰ ਦਿੱਤੀ। ਪੰਜਾਬ ਸਮੇਤ ਕਈ ਸੂਬੇ ਸਰਕਾਰਾਂ ਨੇ ਤਾਂ ਲਾਕਡਾਊਨ ਹੁੰਦਿਆਂ ਹੀ ਆਪਣੇ ਰਾਜਾਂ ਵਿੱਚ ਕਰਫਿਊ ਦਾ ਐਲਾਨ ਕਰ ਦਿੱਤਾ। ਪੰਜਾਬ ਵਿੱਚ 25 ਮਾਰਚ ਤੋਂ ਹੁਣ ਤਕ ਕਰਫਿਊ ਚਲ ਰਿਹਾ ਹੈ। ਸਾਰੇ ਕਾਰੋਬਾਰ, ਦਫਤਰ, ਕਾਰਖਾਨੇ, ਸਕੂਲ, ਕਾਲਜ, ਰੇਲਾਂ, ਬਸਾਂ, ਹਵਾਈ ਜਹਾਜ ਸਭ ਬੰਦ ਹਨ। ਸਾਰੇ ਲੋਕ ਘਰਾਂ ਵਿੱਚ ਡੱਕੇ ਪਏ ਹਨ ਤਾਂ ਜੋ ਸਮਾਜਿਕ ਦੂਰੀ ਦੇ ਫਾਰਮੂਲੇ ਨਾਲ ਲੋਕਾਂ ਨੂੰ ਇਕ ਦੂਜੇ ਦੇ ਸੰਪਰਕ ਵਿੱਚ ਆਉਣ ਤੋਂ ਰੋਕਿਆ ਜਾਵੇ। ਡਾਕਟਰ, ਨਰਸ, ਸਿਹਤ ਕਰਮਚਾਰੀ, ਸਫਾਈ ਕਰਮਚਾਰੀ ਅਤੇ ਬੈਂਕਾਂ ਦੇ ਕਰਮਚਾਰੀ ਪੂਰੀ ਸਾਵਧਾਨੀ ਨਾਲ ਆਪਣਾ ਬਚਾਅ ਕਰਕੇ ਆਪਣੇ ਕੰਮਾਂ ਤੇ ਜਾ ਰਹੇ ਹਨ। ਐਨੀਆਂ ਸਾਵਧਾਨੀਆਂ ਵਰਤਨ ਦੇ ਬਾਵਜੂਦ ਵੀ ਕਰੋਨਾ ਵਾਇਰਸ ਦੀ ਲਾਗ ਤੇਜੀ ਨਾਲ ਫੈਲ ਰਹੀ ਹੈ। ਭਾਵੇਂ ਕੇਂਦਰ ਤੇ ਰਾਜ ਸਰਕਾਰਾਂ, ਜਿਲਾ ਪ੍ਰਸ਼ਾਸਨ ਤੇ ਪੁਲਿਸ ਆਪਣਾ ਕੰਮ ਬਖੂਬੀ ਨਿਭਾ ਰਹੀ ਹੈ ਪਰ ਫੇਰ ਵੀ ਰੋਜ਼ ਨਵੇਂ ਮਾਮਲੇ ਸਾਹਮਣੇ ਆ ਰਹੇ ਹਨ। ਇਸ ਸਾਰੀ ਸਥਿਤੀ ਨੂੰ ਵੇਖਦੇ ਹੋਏ

ਇਕ ਤੋਂ ਬਾਅਦ ਦੂਜਾ ਅਤੇ ਦੂਜੇ ਤੋਂ ਬਾਅਦ ਤੀਜਾ ਲਾਕਡਾਊਨ ਲਗ ਰਿਹਾ ਹੈ। ਸਾਰੀ ਦੁਨੀਆਂ ਜਿਵੇਂ ਖੜ੍ਹ ਗਈ ਹੈ, ਪਰ ਸਮਾਂ ਆਪਣੀ ਚਾਲੇ ਚਲ ਰਿਹਾ ਹੈ।

ਵਰਿਆਮ ਦਾ ਅਪਰੈਲ 2020 ਦਾ ਅੰਕ ਲਗਭਗ ਤਿਆਰ ਹੋ ਕੇ ਜਲੰਧਰ ਵਿੱਚ ਪ੍ਰਿੰਟਿੰਗ ਪ੍ਰੈਸ ਦੇ ਦਫਤਰ ਵਿੱਚ (ਕੰਪਿਊਟਰ 'ਚ) ਪਿਆ ਹੋਇਆ ਹੈ, ਪਰ ਐਨ ਮੌਕੇ ਤੇ ਸਮੁੱਚੇ ਭਾਰਤ ਵਿੱਚ ਲਾਕਡਾਊਨ ਅਤੇ ਪੰਜਾਬ ਵਿੱਚ ਤਤਫਟ ਕਰਫਿਊ ਲੱਗ ਜਾਣ ਕਾਰਨ ਸਭ ਕੁਝ ਧਰਿਆ ਧਰਾਇਆ ਰਹਿ ਗਿਆ ਹੈ। ਉਮੀਦ ਸੀ ਕਿ ਅਗਲੇ ਮਹੀਨੇ ਅਪਰੈਲ ਮਈ ਦਾ ਇੱਕਠਾ ਅੰਕ ਕੱਢ ਕੇ ਪਾਠਕਾਂ ਤਕ ਪਹੁੰਚਾਇਆ ਜਾ ਸਕੇਗਾ, ਪਰ ਹਾਲਾਤ ਅਜੇ ਸੁਧਰਦੇ ਨਹੀਂ ਦਿਖਾਈ ਦੇ ਰਹੇ। ਇਸ ਲਈ ਨਵੇਂ ਸਿਰੇ ਤੋਂ ਅਪਰੈਲ ਮਈ ਦਾ ਅੰਕ ਤਿਆਰ ਕਰਕੇ ਆਨਲਾਈਨ ਭੇਜਨ ਦਾ ਯਤਨ ਕਰ ਰਹੇ ਹਾਂ। ਪਰਚੇ ਨੂੰ ਤਿਆਰ ਕਰਨ ਵਾਲੇ ਮਾਹਿਰ ਆਪੋ ਆਪਣੇ ਘਰੀਂ ਬੈਠ ਕੇ ਹੀ ਕੰਮ ਕਰ ਰਹੇ ਹਨ, ਇਸ ਲਈ ਇਸ ਕੰਮ ਨੂੰ ਨੇਪਰੇ ਚਾੜ੍ਹਨ ਵਿੱਚ ਮੁਸ਼ਕਿਲ ਵੀ ਆ ਰਹੀ ਹੈ ਅਤੇ ਦੇਰੀ ਵੀ ਹੋ ਰਹੀ ਹੈ, ਪਰ ਆਪਣੀ ਕੋਸ਼ਿਸ਼ ਜਾਰੀ ਹੈ। ਉਮੀਦ ਹੈ ਕਿ ਪਾਠਕ ਅਤੇ ਲੇਖਕ ਸਾਡੀ ਇਸ ਮਜ਼ਬੂਰੀ ਨੂੰ ਭਲੀ ਭਾਂਤੀ ਸਮਝਦੇ ਹਨ। ਆਸ ਹੈ ਕਿ ਜਦੋਂ ਹਾਲਾਤ ਸੁਧਰਨਗੇ ਤਾਂ ਵਰਿਆਮ ਪਹਿਲਾਂ ਵਾਂਗੂੰ ਪਾਠਕਾਂ ਦਾ ਬੂਹਾ ਖੜਕਾਵੇਗਾ। ਅਸੀਂ ਵੀ ਪਰਮਾਤਮਾ ਦੇ ਹੁਕਮ ਵਿੱਚ ਬੱਝੇ ਹਾਂ। ਸਾਨੂੰ ਸਰਬ ਕਲਾ ਸਮਰੱਥ ਸਤਿਗੁਰੂ ਤੇ ਪੂਰਾ ਭਰੋਸਾ ਹੈ। ਅੱਗੇ-

**ਜਿਵ ਜਿਵ ਹੁਕਮੁ ਤਿਵੈ ਤਿਵੈ ਕਾਰ।।** **-ਰਜਵੰਤ ਕੌਰ**

# ਹੋਲਾ ਮਹੱਲਾ-2020 – ਸ੍ਰੀ ਭੈਣੀ ਸਾਹਿਬ

**ਦੇਵੀ ਦੇਵ ਸਿਧਨ ਕੀ ਲੋਕ ਮੈ ਪ੍ਰਸਿਧ ਹੋਲੀ,**
**ਸ੍ਰੀ ਗੁਰੂ ਗੋਬਿੰਦ ਸਿੰਘ ਜੂ ਕੋ ਆਜੁ ਹੋਲਾ ਹੈ।**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਵਿੱਚ ਹੋਲਾ ਮਨਾਉਣ ਦੀ ਰੀਤ ਚਲਾਈ। ਉਹਨਾਂ ਨੇ ਹੋਲੀ ਨੂੰ ਹੋਲੇ ਦਾ ਰੂਪ ਦੇ ਕੇ ਸਿੱਖ ਜਗਤ ਵਿੱਚ ਉਤਸ਼ਾਹ ਤੇ ਦਲੇਰੀ ਦਾ ਪ੍ਰਸਾਰ ਕੀਤ। ਉਹਨਾਂ ਨੇ ਹੋਲੀ ਦੇ ਰਵਾਇਤੀ ਤਰੀਕੇ ਜਿਸ ਵਿੱਚ ਇਕ ਦੂਜੇ ਉਪਰ ਰੰਗ ਤੇ ਗੁਲਾਲ ਸੁੱਟ ਕੇ ਹੋਲੀ ਮਨਾਈ ਜਾਂਦੀ ਸੀ, ਦਾ ਰੂਪ ਬਦਲ ਕੇ ਸਿੰਘਾਂ ਦੇ ਦੋ ਦਲ ਬਣਵਾ ਕੇ ਯੁੱਧ ਕਰਵਾ ਕੇ ਹੋਲਾ ਮਨਾਉਣ ਦੀ ਸ਼ੁਰੂਆਤ ਕੀਤੀ। ਸਤਿਗੁਰੂ ਜੀ ਆਪ ਇਹਨਾਂ ਯੁੱਧ ਮੁਕਾਬਲਿਆਂ ਵਿੱਚ ਹੁੰਦੇ ਕਰਤਬਾਂ ਨੂੰ ਦੇਖ ਕੇ ਅਤੇ ਜੇਤੂ ਦਲ ਨੂੰ ਇਨਾਮ ਦੇ ਕੇ ਉਸਦਾ ਹੌਂਸਲਾ ਵਧਾਉਂਦੇ। ਇਸ ਤਰ੍ਹਾਂ ਉਤਸਵ ਮਨਾਉਣ ਦੇ ਨਾਲ ਨਾਲ ਸਿੱਖਾਂ ਨੂੰ ਯੁੱਧ ਕਲਾ ਵਿੱਚ ਵੀ ਨਿਪੁਨ ਕਰਵਾਇਆ ਜਾਂਦਾ।

ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਜਦੋਂ ਸਿੱਖ ਰਾਜ ਦਾ ਪਤਨ ਸ਼ੁਰੂ ਹੋ ਗਿਆ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖੀ ਤੋਂ ਡਗਮਗਾਉਂਦੀ ਕੌਮ ਨੂੰ ਨਾਮ ਅਤੇ ਗੁਰਬਾਣੀ ਦਾ ਸਹਾਰਾ ਦੇ ਕੇ ਉਨ੍ਹਾਂ ਦਾ ਆਚਰਨ ਵੀ ਉੱਚਾ ਸੁੱਚਾ ਕੀਤਾ ਅਤੇ ਹੌਸਲਾ ਅਫਜਾਈ ਵੀ ਕੀਤੀ। ਜਿਸ ਦੇ ਸਿੱਟੇ ਵਜੋਂ ਨਵੀਂ ਸ਼ਕਤੀ ਦਾ ਸੰਚਾਰ ਹੋਇਆ ਅਤੇ ਉਹ ਦਸਮ ਪਾਤਸ਼ਾਹ ਵਲੋਂ ਬਖਸ਼ੀ ਸਿੱਖੀ ਵਲ ਮੁੜਨ ਲਗ ਪਏ। ਸਤਿਗੁਰੂ ਰਾਮ ਸਿੰਘ ਜੀ ਨੇ ਛੇ ਹੋਲੇ ਮਹੱਲੇ ਮਨਾਏ। ਇਸੇ ਤਰ੍ਹਾਂ ਸਤਿਗੁਰੂ ਹਰੀ ਸਿੰਘ ਜੀ ਨੇ ਸਰਕਾਰੀ ਪਾਬੰਦੀਆਂ ਦੇ ਬਾਵਜੂਦ ਵੀ 8 ਹੋਲੇ ਮਹੱਲੇ ਅੰਗ੍ਰੇਜ਼ਾਂ ਦੀ ਸਖਤੀ ਹੇਠ ਮਨਾਏ। ਹੋਲਾ ਮਹੱਲਾ ਮਨਾਉਣ ਦਾ ਸਿਲਸਿਲਾ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਨਿਰੰਤਰ ਚਲਦਾ ਰਿਹਾ। ਹੋਲੇ ਮਹੱਲੇ ਦੌਰਾਨ ਹੀ ਸਤਿਗੁਰੂ ਬਾਲਕ ਸਿੰਘ ਜੀ ਦਾ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪ੍ਰਕਾਸ਼ ਪੁਰਬ ਆਉਂਦਾ ਹੈ। ਇਸ ਤਰ੍ਹਾਂ ਇਹ ਪੁਰਬ ਤ੍ਰਿਬੇਣੀ ਪੁਰਬ ਦੇ ਨਾਂ ਨਾਲ ਮਨਾਇਆ ਜਾਂਦਾ ਹੈ।

ਇਸੇ ਪ੍ਰਥਾ ਨੂੰ ਅੱਗੇ ਤੋਰਦੇ ਹੋਏ ਵਰਤਮਾਨ ਸਤਿਗੁਰੂ ਉਦੈ ਸਿੰਘ ਜੀ ਦੀ ਛਤਰਛਾਇਆ ਹੇਠ ਇਸ ਸਾਲ (2020) 'ਚ ਅੱਠਵਾਂ ਹੋਲਾ ਮਹੱਲਾ, 9-13 ਮਾਰਚ ਸ੍ਰੀ ਭੈਣੀ ਸਾਹਿਬ ਵਿਖੇ ਮਨਾਇਆ ਗਿਆ। ਮੌਸਮ ਦੀ ਖਰਾਬੀ ਅਤੇ ਕੋਰੋਨਾ ਵਾਇਰਸ ਦੇ ਡਰ ਦੇ ਬਾਵਜੂਦ ਸੰਗਤਾਂ ਇਸ ਮੇਲੇ ਵਿੱਚ ਹੁੰਮ ਹੁੰਮਾਂ ਕੇ ਪੁੱਜੀਆਂ। ਕਿਉਂਕਿ

**ਜਿਸ ਦਾ ਸਾਹਿਬੁ ਡਾਢਾ ਹੋਇ।।**
**ਤਿਸ ਨੋ ਮਾਰਿ ਨ ਸਾਕੈ ਕੋਇ।।**

ਦੇ ਮਹਾਂਵਾਕ ਤੇ ਦ੍ਰਿੜ ਨਿਸਚਾ ਰੱਖਦੀਆਂ ਹੋਈਆਂ ਸੰਗਤਾਂ ਸ੍ਰੀ ਭੈਣੀ ਸਾਹਿਬ ਦੀ ਤਪੋ ਭੂਮੀ ਤੇ ਪੁੱਜ ਰਹੀਆਂ ਸਨ।

ਮੇਲੇ ਦੀ ਸ਼ੁਰੂਆਤ ਆਸਾ ਦੀ ਵਾਰ ਦੇ ਕੀਰਤਨ ਅਤੇ ਅਰਦਾਸ ਤੋਂ ਸ਼ੁਰੂ ਹੋਈ। 10 ਮਾਰਚ ਨੂੰ ਸਵੇਰੇ ਨਾਮਧਾਰੀ ਸਿੰਘਾਂ ਵਲੋਂ 100 ਹਵਨ ਯੱਗ ਕੀਤੇ ਗਏ। ਇਹ ਹਵਨ ਪੂਰਨ ਮਰਿਆਦਾ ਵਿੱਚ ਕੀਤੇ ਗਏ ਜੋ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਸ਼ਤਾਬਦੀ ਦੇ ਉਪਲਕਸ਼ ਵਿੱਚ ਹੋਣ ਵਾਲੇ ਉਤਸਵਾਂ ਦਾ ਪਹਿਲਾ ਪੜਾਅ ਸੀ। ਇਸੇ ਦਿਨ 10 ਮਾਰਚ ਨੂੰ ਹੀ ਪ੍ਰਸਿੱਧ ਕਾਮਰੇਡ ਅਤੇ ਆਜ਼ਾਦੀ ਘੁਲਾਟੀਏ ਬਾਬਾ ਸੋਹਣ ਸਿੰਘ ਭਕਨਾ ਦੇ 150 ਸਾਲਾ ਜਨਮ ਦਿਵਸ ਨੂੰ ਸਮਰਪਿਤ ਇਕ ਸੈਮੀਨਾਰ ਹੋਇਆ ਜਿਸ ਵਿੱਚ ਵਿਦਵਾਨਾਂ ਨੇ ਬਾਬਾ ਜੀ ਦੀ ਸ਼ਖਸੀਅਤ ਦੇ ਅਲੱਗ ਅਲੱਗ ਪਹਿਲੂਆਂ ਨੂੰ ਛੋਂਹਦੇ ਹੋਏ ਉਨ੍ਹਾਂ ਦੇ ਦੇਸ਼ ਵਾਸਤੇ ਕੀਤਾ ਆਜੀਵਨ ਸੰਘਰਸ਼ ਅਤੇ ਉਨ੍ਹਾਂ ਦੇ ਨਾਮਧਾਰੀ ਲਹਿਰ ਨਾਲ ਸੰਬੰਧ ਅਤੇ ਪ੍ਰਭਾਵ ਦਾ ਜਿਕਰ ਕੀਤਾ।

ਸਾਰੇ ਮੇਲੇ ਵਿੱਚ ਮੀਂਹ ਸਾਡੇ ਨਾਲ ਲੁਕਣ ਮੀਟੀ ਖੇਡਦਾ ਰਿਹਾ। ਮੌਸਮ ਦੀ ਖਰਾਬੀ ਕਾਰਨ ਸਾਰੇ ਸਮਾਗਮ ਪ੍ਰਤਾਪ ਮੰਦਰ ਵਿੱਚ ਹੋਏ ਜਿਸ ਵਿੱਚ ਸੰਗਤ ਆਸਾ ਦੀ ਵਾਰ, ਨਿਤਨੇਮ, ਕੀਰਤਨ ਅਤੇ ਦੀਵਾਨਾਂ ਵਿੱਚ ਨੇਮ ਨਾਲ ਪਹੁੰਚਦੀ ਰਹੀ। 12 ਮਾਰਚ ਨੂੰ ਦੋਪਿਹਰ ਦਾ ਨਿਤਨੇਮ ਅਤੇ ਕੀਰਤਨ ਬਹੁਤ ਯਾਦਗਾਰੀ ਹੋ ਨਿਬੜਿਆ। ਪ੍ਰਬੰਧਕਾਂ ਵਲੋਂ ਦੀਵਾਨ ਪ੍ਰਤਾਪ ਮੰਦਰ ਦੇ ਬਾਹਰ ਘਾਹ ਵਾਲੇ ਖੁਲ੍ਹੇ ਮੈਦਾਨ ਵਿੱਚ ਰੱਖਿਆ ਗਿਆ। ਸਾਰੀ ਸੰਗਤ ਮੈਦਾਨ ਵਿੱਚ ਕੀਤੀ ਵਿਛਾਈ ਤੇ ਬੈਠੀ ਸੀ ਤੇ ਸਾਹਮਣੇ ਸਟੇਜ ਤੇ ਸਤਿਗੁਰੂ ਜੀ ਰਾਗੀ ਸਿੰਘਾਂ ਤੇ ਪਤਵੰਤੇ ਸੱਜਣਾਂ ਨਾਲ ਸੁਸ਼ੋਭਿਤ ਸਨ। ਨਿਤਨੇਮ ਦੀ ਅਰਦਾਸ ਤੋਂ ਬਾਅਦ ਸੰਗਤ ਨਾਮ ਸਿਮਰਨ ਕਰ ਰਹੀ ਸੀ ਤਾਂ ਵਿੱਚੋਂ ਵਿੱਚ ਕਦੀ ਧੁੱਪ, ਕਦੀ ਛਾਂ, ਕਦੀ ਮੀਂਹ ਦੀਆਂ ਛਿੱਟਾਂ, ਕਦੀ ਤੇਜ਼ ਮੀਂਹ ਦਾ ਸਿਲਸਿਲਾ ਚਲਦਾ ਰਿਹਾ। ਸਾਰੀ ਸੰਗਤ ਸਤਿਗੁਰੂ ਜੀ ਦੀ ਹਜੂਰੀ ਵਿੱਚ ਨੀਲੀ ਛਤਰੀ ਹੇਠਾਂ ਬੈਠੀ ਰਹੀ ਅਤੇ ਇੰਦਰ ਦੇਵਤਾ ਆਪਣੀ ਹਾਜ਼ਰੀ ਲਗਵਾਉਂਦਾ ਰਿਹਾ। ਬੜਾ ਖੁਸ਼ਗਵਾਰ ਮਾਹੌਲ ਸੀ। ਨਿਤਨੇਮ ਤੋਂ ਬਾਅਦ ਸੰਤ ਸਾਧਾ ਸਿੰਘ ਜੀ ਮੁਹਾਰਾਂ ਵਾਲਿਆਂ (ਪ੍ਰਧਾਨ ਨਾਮਧਾਰੀ ਸੰਗਤ, ਦਿੱਲੀ) ਨੂੰ ਸਤਿਗੁਰੂ ਜੀ ਨੇ 'ਮਾਸਟਰ ਨਿਹਾਲ ਸਿੰਘ ਯਾਦਗਾਰੀ ਸਨਮਾਨ' ਨਾਲ ਨਿਵਾਜਿਆ। ਉਪਰੰਤ ਨੌਜਵਾਨ ਗੁਰਲਾਲ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਪ੍ਰਕਾਸ਼ ਸ਼ਤਾਬਦੀ ਮਨਾਉਣ ਸੰਬੰਧੀ ਕੁਝ ਘੋਸ਼ਨਾਵਾਂ ਕੀਤੀਆਂ। ਮੀਂਹ ਅਜੇ ਵੀ ਪੈ ਰਿਹਾ ਸੀ। ਜਦੋਂ ਰਾਗੀ ਬਲਵੰਤ ਸਿੰਘ ਤੇ ਜੱਥੇ ਨੇ ਕੀਰਤਨ ਸ਼ੁਰੂ ਕੀਤਾ, ਮੀਂਹ ਤੇਜ਼ ਹੋ ਗਿਆ। ਆਪਣੇ ਸਾਜਾਂ ਨੂੰ ਪਾਣੀ ਤੋਂ ਬਚਾਉਣ ਵਾਸਤੇ ਉਨ੍ਹਾਂ ਛਤਰੀਆਂ ਹੇਠ ਬੈਠ ਕੇ ਕੀਰਤਨ ਕੀਤਾ। ਇਸੇ ਤਰ੍ਹਾਂ ਕੈਮਰੇ ਵਾਲਿਆਂ ਅਤੇ ਸਾਊਂਡ ਸਿਸਟਮ ਵਾਲਿਆਂ ਵੀ ਆਪਣਾ ਬਚਾਅ ਕੀਤਾ। ਪਰ ਸਤਿਗੁਰੂ ਜੀ ਮੀਂਹ 'ਚ ਹੀ ਆਪਣੇ ਆਸਨ ਤੇ ਬਿਰਾਜਮਾਨ ਹੁੰਦੇ ਹੋਏ ਸੰਗਤ ਨੂੰ ਆਪਣੀਆਂ ਮੁਸਕਰਾਹਟਾਂ ਨਾਲ ਮੋਂਹਦੇ ਰਹੇ ਅਤੇ ਸੰਗਤ ਵੀ ਇਹ ਖੁਸ਼ੀਆਂ ਬਟੋਰਦੀ ਹੋਈ ਅਡੋਲ ਬੈਠੀ ਰਹੀ। ਬੜਾ ਹੀ ਅਲੌਕਿਕ ਨਜ਼ਾਰਾ ਸੀ।

ਰਾਤ ਦੇ ਦੀਵਾਨ ਵਿੱਚ ਕਲਾਕਾਰ ਗੁਰਪ੍ਰੀਤ ਸਿੰਘ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਪੇਂਟਿੰਗ ਸਤਿਗੁਰੂ ਜੀ ਅਤੇ ਸੰਗਤਾਂ ਦੇ ਸਾਹਮਣੇ ਬਣਾਈ ਜੋ ਕਿ ਉਸਦੀ ਕਲਾਕ੍ਰਿਤੀ ਦਾ ਅਦਭੁੱਤ ਨਮੂਨਾ ਸੀ। ਸਤਿਗੁਰੂ ਜੀ ਦਾ ਨੂਰਾਨੀ ਚਿਹਰਾ, ਉਨ੍ਹਾਂ ਦਾ ਦਿਲਰੁਬਾ ਵਜਾਉਣਾ, ਮੋਰ ਨੂੰ ਉਨ੍ਹਾਂ ਦੇ ਸਰੋਤੇ ਵਜੋਂ ਦਿਖਾਉਣਾ, ਗਊ ਪ੍ਰਤੀ ਪਿਆਰ ਨੂੰ ਦਰਸਾਉਂਦੀ ਇਹ ਮਨਮੋਹਕ ਤਸਵੀਰ ਸਭ ਦੇ ਮਨਾਂ ਨੂੰ ਕੀਲ ਗਈ। ਇਸ ਤੋਂ ਬਾਅਦ ਦੇਰ ਰਾਤ ਤਕ ਜੱਥੇਦਾਰਾਂ ਦੇ ਦੀਵਾਨ ਲਗਦੇ ਰਹੇ ਅਤੇ ਅਸਮਾਨ ਵੀ ਪਾਣੀ ਬਰਸਾਉਂਦਾ ਰਿਹਾ।

ਭੋਗ ਵਾਲੇ ਦਿਨ ਸਵੇਰੇ ਆਸਾ ਦੀ ਵਾਰ ਵਿੱਚ ਤਾਂ ਸੰਗਤਾਂ ਦਾ ਜਿਵੇਂ ਹੜ੍ਹ ਹੀ ਆ ਗਿਆ। ਹਰ ਕੋਈ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਉਨ੍ਹਾਂ ਦੇ ਦਰਬਾਰ ਵਿੱਚ ਹਾਜ਼ਰੀ ਲਗਵਾਉਣਾ ਚਾਹੁੰਦਾ ਸੀ। ਆਸਾ ਦੀ ਵਾਰ ਤੋਂ ਬਾਅਦ ਸਤਿਗੁਰੂ ਜੀ ਨੇ ਪਵਿੱਤਰ ਉਪਦੇਸ਼ ਦੇ ਕੇ ਸਭ ਨੂੰ ਖੁਸ਼ੀਆਂ ਬਖਸ਼ੀਆਂ। ਸਮੂਹਿਕ ਅਨੰਦ ਕਾਰਜਾਂ ਤੋਂ ਬਾਅਦ ਪਾਠਾਂ ਦੇ ਭੋਗ ਪਏ ਅਤੇ ਮੇਲੇ ਦੇ ਭੋਗ ਦੀ ਅਰਦਾਸ ਹੋਈ। ਇੱਥੇ ਵਰਨਣਯੋਗ ਹੈ ਕਿ ਹੋਲੇ ਦੇ ਦਿਨਾਂ ਦੇ ਦੌਰਾਨ ਮੇਲੇ ਵਿੱਚ ਹਾਜ਼ਿਰ-ਗੈਰਹਾਜ਼ਿਰ, ਦੇਸ਼ ਵਿਦੇਸ਼ ਵਿੱਚ ਬੈਠੀ ਸੰਗਤ ਨੇ ਵਿਸ਼ਵ ਸ਼ਾਂਤੀ ਲਈ ਚੌਪਈ ਸਾਹਿਬ ਦੇ ਤਿੰਨ ਲਖ ਪਾਠ ਕੀਤੇ, ਜਿਨ੍ਹਾਂ ਦੀ ਅਰਦਾਸ ਮੇਲੇ ਦੀ ਭੋਗ ਦੀ ਅਰਦਾਸ ਵਿੱਚ ਹੀ ਕੀਤੀ ਗਈ। ਇਸ ਤਰ੍ਹਾਂ ਇਹ ਯਾਦਗਾਰੀ ਹੋਲੇ ਮਹੱਲੇ ਦਾ ਮੇਲਾ ਸਤਿਗੁਰੂ ਜੀ ਦੀ ਅਪਾਰ ਕਿਰਪਾ ਨਾਲ ਸੰਪੰਨ ਹੋ ਗਿਆ।

**-ਰਜਵੰਤ ਕੌਰ**

ਵਰਿਆਮ ਦੇ ਖਜ਼ਾਨੇ 'ਚੋਂ

# ਮਾਸਟਰ ਨਿਹਾਲ ਸਿੰਘ ਜੀ ਨੂੰ ਯਾਦ ਕਰਦਿਆਂ



-ਸ੍ਰ. ਜਗਦੀਸ਼ ਸਿੰਘ ਵਰਿਆਮ



*ਮਾਸਟਰ ਨਿਹਾਲ ਸਿੰਘ ਜੀ ਪਹਿਲਾ ਤਰਨ ਸਿੰਘ ਵਹਿਮੀ ਸਾਹਿਤ ਸਨਮਾਨ ਸ੍ਰ. ਜਗਦੀਸ਼ ਸਿੰਘ ਵਰਿਆਮ ਨੂੰ ਪ੍ਰਦਾਨ ਕਰਦੇ ਹੋਏ।*

ਨਾਮਧਾਰੀ ਪੰਥ ਦੀ ਉੱਚ ਕੋਟੀ ਦੀ ਇਕ ਸ਼ਖਸੀਅਤ, ਬਜ਼ੁਰਗ ਮਹਾਂਪੁਰਖ, ਲੇਖਕ, ਸੰਪਾਦਕ, ਕਥਾਕਾਰ, ਬੁਲਾਰੇ, ਅਧਿਆਪਕ, ਸੇਵਾਦਾਰ, ਨਾਮਧਾਰੀ ਵਿਦਿਅਕ ਜੱਥਾ ਅਤੇ ਨਾਮਧਾਰੀ ਦਰਬਾਰ ਦੇ ਸਰਬ ਉੱਚ ਅਹੁਦਿਆਂ (ਪ੍ਰਧਾਨ) ਤੇ ਬਿਰਾਜਮਾਨ ਹੋਣ ਵਾਲੇ ਹਰ ਦਿਲ ਅਜ਼ੀਜ਼ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਬਹੁਤ ਸਹਿਜ ਅਵਸਥਾ ਵਿਚ ਹੀ ਲੰਮੇਰੀ ਉਮਰ ਭੋਗ ਕੇ, 1 ਅਪਰੈਲ 2001 ਵਾਲੇ ਦਿਨ ਆਪਣੀ ਸ਼ਾਨਦਾਰ ਅਤੇ ਸਫਲ ਜੀਵਨ ਯਾਤਰਾ ਆਪਣੇ ਮਨ ਇਛਤ ਸਥਾਨ, ਇਸ਼ਟ ਦੇਵ ਦੀ ਨਗਰੀ ਸ੍ਰੀ ਭੈਣੀ ਸਾਹਿਬ ਵਿੱਚ ਸੰਪੂਰਨ ਕਰ ਗਏ ਹਨ। ਉਸ ਦਿਨ ਉਚੇਚਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮਾਸਟਰ ਜੀ ਤੋਂ ਕਥਾ ਸਰਵਨ ਕੀਤੀ। ਲੰਗਰ ਵਿਚ ਆਪਣੇ ਸਪੁਤਰ ਸ. ਚਰਨਜੀਤ ਸਿੰਘ ਦੇ ਸੰਗ ਸਾਥ ਵਿੱਚ ਦਿੱਲੀ ਜਾਣ ਦੀ ਥਾਂ ਸੱਚਖੰਡ ਦੀ ਤਿਆਰੀ ਕਰ ਲਈ।

ਕੋਈ ਸਦੀ ਭਰ ਇਸ ਸੰਸਾਰ ਵਿੱਚ ਸਿਰ ਉੱਚਾ ਅਤਿ ਨਿਰਮਾਨਤਾ ਵਿੱਚ ਵਿਚਰਦੇ ਮਾਸਟਰ ਨਿਹਾਲ ਸਿੰਘ ਜੀ ਦੀ ਸ਼ਖਸੀਅਤ ਦੀ ਛਾਪ ਨਾਮਧਾਰੀ ਪੰਥ ਦੇ ਹਰ ਪ੍ਰੋਗਰਾਮ ਤੇ ਸੀ। ਮਾਸਟਰ ਜੀ ਦਾ ਅੰਤਮ ਸਮਾਂ ਅਤਿ ਆਦਰਸ਼ਕ ਰਿਹਾ ਹੈ। ਉਹਨਾਂ ਦਾ ਚਲਾਣਾ ਇਕ ਉੱਚ ਆਤਮਾ ਮਹਾਂਪੁਰਖਾਂ ਵਾਲਾ ਹੈ ਪਰ ਜਾਪਦਾ ਹੈ ਉਹਨਾਂ ਦੇ ਜਾਣ ਨਾਲ ਇੱਕ ਯੁਗ ਦੀ ਸਮਾਪਤੀ ਹੋ ਗਈ ਹੈ। ਅਤੀਤ ਨਾਲ ਜੋੜਣ ਵਾਲੀ ਕੜੀ ਸਮਾਪਤ ਹੋ ਗਈ ਹੈ।

ਨਾਮਧਾਰੀ ਪੰਥ ਦੀ ਕਈ ਪੱਖਾਂ ਤੋਂ ਸੇਵਾ ਕਰਨ ਵਾਲੇ ਸਤਿਕਾਰ ਯੋਗ ਮਾਸਟਰ ਜੀ ਦਾ ਜਨਮ ਪਿੰਡ ਗਿੱਲ ਚੱਕ ਇੱਕ

ਸੌ ਚੌਦਾਂ ਜ਼ਿਲਾ ਸ਼ੇਖੂਪੁਰਾ (ਅਜ ਕਲ ਪਾਕਿਸਤਾਨ) ਵਿੱਚ ਪਿਤਾ ਸੰਤ ਰੂੜ ਸਿੰਘ ਜੀ ਨਾਮਧਾਰੀ ਅਤੇ ਮਾਤਾ ਧਨ ਕੌਰ ਜੀ ਦੇ ਸ਼ੁਭ ਗ੍ਰਹਿ ਵਿਖੇ ਸੰਨ 1910 ਈਸਵੀ ਵਿੱਚ ਹੋਇਆ। ਉਸ ਜ਼ਮਾਨੇ ਵਿੱਚ ਵੀ ਆਪ ਨੇ ਪੰਜਾਬੀ ਵਿਚ ਆਨਰਜ਼ ਸਹਿਤ ਬੀ.ਏ. ਦੀ ਡਿਗਰੀ ਹਾਸਲ ਕੀਤੀ। ਆਪ ਜੀ ਨੇ ਉਸ ਜ਼ਮਾਨੇ ਦੀ ਆਮ ਰਵਾਇਤ ਅਨੁਸਾਰ ਆਪਣੀ ਉੱਚ ਵਿਦਿਆ ਨੂੰ ਕੇਵਲ ਧਨ ਕਮਾਉਣ ਦਾ ਸਾਧਨ ਨਹੀਂ ਬਣਾਇਆ ਸਗੋਂ ਵਿਦਿਆਰਥੀਆਂ ਨੂੰ ਪੜ੍ਹਾਉਣ ਵਾਲੇ ਅਧਿਆਪਕ ਦੇ ਕੰਮ ਨੂੰ ਉਪਜੀਵਕਾ ਵਾਸਤੇ ਚੁਣ ਕੇ ਵਿਦਿਆ ਵੰਡਣ ਦਾ ਸੱਚਾ ਅਤੇ ਸੁੱਚਾ ਰਾਹ ਅਪਣਾਇਆ। ਇਸ ਤੋਂ ਇਲਾਵਾ ਅਧਿਆਪਕ ਦੀ ਨੌਕਰੀ ਸਮੇਂ ਡਿਊਟੀ ਪਿਛੋਂ ਬਾਲਗਾਂ ਨੂੰ ਸਿੱਖਿਆ ਦੇਣ ਵਾਸਤੇ ਆਪ ਵਿਸ਼ੇਸ਼ ਕਲਾਸਾਂ ਲਾਉਂਦੇ ਰਹੇ। ਆਪ ਦੇ ਪੜ੍ਹਾਏ ਹੋਏ ਕਈ ਬਾਲਗ ਪਰਚਾਰਕ ਅਤੇ ਜੱਥੇਦਾਰ ਬਣ ਕੇ ਨਾਮਧਾਰੀ ਪੰਥ ਦੀ ਸੇਵਾ ਕਰਦੇ ਰਹੇ।

ਸੰਨ 1945 'ਚ ਰਾਵਲਪਿੰਡੀ ਨਿਵਾਸ ਸਮੇਂ ਆਪ ਪ੍ਰਸਿੱਧ ਨਾਮਧਾਰੀ ਸ਼ਖਸੀਅਤ ਸਰਦਾਰ ਆਤਮਾ ਸਿੰਘ ਜੀ ਨਾਲ ਮਿਲ ਕੇ ਕੰਮ ਕਰਦੇ ਰਹੇ। ਆਪ ਜੀ ਸਵਾ ਲਖ ਪਾਠਾਂ ਦਾ ਹਿਸਾਬ-ਕਿਤਾਬ ਰਖਦੇ ਰਹੇ। ਇਸੇ ਕਾਰਨ ਹੀ ਜਦੋਂ ਖਾਲਸਾ ਸਕੂਲ ਦੇ ਪਰਬੰਧਕਾਂ ਨੇ ਆਪ ਉੱਤੇ ਨਾਮਧਾਰੀ ਦੀਵਾਨਾਂ ਵਿੱਚ ਜਾਣ ਦੀ ਪਾਬੰਦੀ ਲਾਈ ਤਾਂ ਆਪ ਨੇ ਮਾਇਕ ਔਕੜਾਂ ਦੀ ਪਰਵਾਹ ਨਾ ਕਰਦੇ ਹੋਏ ਨੌਕਰੀ ਤੋਂ ਤਾਂ ਅਸਤੀਫਾ ਦੇ ਦਿੱਤਾ ਪਰ ਪੰਥਕ ਕਾਰਜਾਂ ਵਲੋਂ ਆਪਣਾ ਮੁੱਖ ਨਹੀਂ ਮੋੜਿਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਾਰਖੂ ਅੱਖ ਨੇ ਆਪ ਜੀ ਦੀ ਲਗਨ ਅਤੇ ਸੱਚੀ ਸੁੱਚੀ ਭਾਵਨਾ ਨੂੰ ਝੱਟ ਤਾੜ ਲਿਆ ਅਤੇ ਆਪਣੀਆਂ ਬਖਸ਼ਸ਼ਾਂ ਦੇ ਭੰਡਾਰੇ ਖੋਹਲ ਕੇ ਆਪ ਜੀ ਨੂੰ ਸ੍ਰੀ ਭੈਣੀ ਸਾਹਿਬ ਬੁਲਾ ਕੇ ਨਾਮਧਾਰੀ ਪੰਥ ਦੇ ਨਾਮਵਰ ਅਖ਼ਬਾਰ 'ਸਤਿਜੁਗ' ਦਾ ਸੰਪਾਦਕ ਨਿਯੁਕਤ ਕੀਤਾ। ਦੇਸ਼ ਦੀ ਵੰਡ ਬਾਅਦ ਆਪ ਦਿੱਲੀ ਆ ਗਏ। ਕੁਝ ਸਮੇਂ ਸਰਸਾ ਵਿਖੇ ਐਸ.ਡੀ. ਹਾਈ ਸਕੂਲ ਵਿੱਚ ਅਧਿਆਪਕ ਰਹੇ। ਸੰਨ 1959 ਵਿੱਚ ਆਪ ਸ੍ਰੀ ਜੀਵਨ ਨਗਰ ਵਿਖੇ ਨਾਮਧਾਰੀ ਪੰਥ ਦੇ ਮਸ਼ਹੂਰ ਸਕੂਲ ਸ੍ਰੀ ਗੁਰੂ ਹਰੀ ਸਿੰਘ ਮਹਾ ਵਿਦਿਆਲਾ ਦੇ ਮੁੱਖ ਅਧਿਆਪਕ ਨਿਯੁਕਤ ਕੀਤੇ ਗਏ। ਇਸ ਨਿਯੁਕਤੀ ਨਾਲ ਆਪ ਨੂੰ ਜਿੱਥੇ ਅਨੇਕਾਂ ਬੱਚਿਆਂ ਨੂੰ ਵਿਦਿਆ ਦਾ ਚਾਨਣ ਦੇਣ ਦਾ ਅਵਸਰ ਮਿਲਿਆ ਉੱਥੇ ਅਨੇਕਾਂ ਪੰਥਕ ਪ੍ਰੋਗਰਾਮਾਂ ਵਿੱਚ ਸਰਗਰਮੀ ਲਿਆਉਣ ਦਾ ਅਵਸਰ ਵੀ ਆਪ ਨੂੰ ਪ੍ਰਾਪਤ ਹੋਇਆ।

ਨੌਜਵਾਨਾਂ ਵਿੱਚ ਚੇਤਨਾ ਜਗਾਉਣ ਅਤੇ ਜਥੇਬੰਦੀ ਦੀ ਭਾਵਨਾ ਪੈਦਾ ਕਰਨ ਵਾਸਤੇ ਆਪ ਕੋਈ ਨਾ ਕੋਈ ਉਪਰਾਲਾ ਕਰਦੇ ਰਹਿੰਦੇ। ਸੰਨ 1965 ਵਿੱਚ ਜਦੋਂ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ ਸਥਾਪਤ ਹੋਇਆ ਤਾਂ ਆਪ ਇਸ ਦੇ ਬਾਨੀ ਪ੍ਰਧਾਨ ਥਾਪੇ ਗਏ। ਆਪ ਦੇ ਪ੍ਰਧਾਨਗੀ ਕਾਲ ਦੇ ਸੁਨਹਿਰੇ ਸਮੇਂ ਨੂੰ ਅਜ ਵੀ ਵਿਦਿਅਕ ਜੱਥੇ ਅਤੇ ਸਮੁੱਚੇ ਪੰਥ ਵਿੱਚ ਸਤਿਕਾਰ ਨਾਲ ਯਾਦ ਕੀਤਾ ਜਾਂਦਾ ਹੈ।

1968 ਵਿੱਚ ਸਕੂਲ ਤੋਂ ਰਿਟਾਇਰ ਹੋਣ ਉਪਰੰਤ ਵੀ ਆਪ ਸੇਵਾ ਦੇ ਕਾਰਜ ਵਿਚ ਜੁੱਟੇ ਰਹੇ ਅਤੇ ਸਕੂਲ ਦੇ ਪਰਬੰਧਕ ਨਿਯੁਕਤ ਹੋਏ। ਆਪ ਸ੍ਰੀ ਗੁਰੂ ਹਰੀ ਸਿੰਘ ਮਹਾ ਵਿਦਿਆਲਾ ਦੇ ਸਕੱਤਰ ਵੀ ਰਹੇ।

ਆਪ ਜੀ ਨੇ ਨਾਮਧਾਰੀ ਪੰਥ ਦੇ ਲਿਖਤੀ ਪਰਚਾਰ ਵਿੱਚ ਬਹੁਤ ਮਹੱਤਵ-ਪੂਰਨ ਯੋਗਦਾਨ ਪਾਇਆ ਹੈ। ਇਸ ਸਬੰਧ ਵਿੱਚ ਆਪ ਦੀ ਨਿਰੰਤਰ ਵਗਦੀ ਕਲਮ ਨੇ ਅਨੇਕਾਂ ਲੇਖਾਂ ਅਤੇ ਰਿਪੋਰਟਾਂ ਤੋਂ ਇਲਾਵਾ ਕਈ ਪੁਸਤਕਾਂ ਵੀ ਨਾਮਧਾਰੀ ਸੰਸਾਰ ਦੀ ਝੋਲੀ ਵਿੱਚ ਪਾਈਆਂ ਹਨ।

ਵੱਖ-ਵੱਖ ਸਕੂਲਾਂ ਦੀ ਨੌਕਰੀ ਸਮੇਂ ਆਪ ਨੇ ਸੇਵਾ-ਫਲ ਤੋਂ ਬਗੈਰ ਵੀ ਕਈ ਸਮਾਜਕ ਕਾਰਜ ਕੀਤੇ। ਸ੍ਰੀ ਜੀਵਨ ਨਗਰ ਵਿਦਿਆਲੇ ਵਿੱਚ ਵੀ ਆਪ ਕੁਝ ਦੇਰ ਬਗੈਰ ਤਨਖਾਹ ਤੋਂ ਹੀ ਸੇਵਾ ਕਰਦੇ ਰਹੇ ਹਨ। ਆਪ ਸਤਿਗੁਰੂ ਜੀ ਦੀ ਕ੍ਰਿਪਾ ਅਤੇ ਬਖਸ਼ਿਸ਼ ਦੀ ਦੇਣ ਨੂੰ ਮੰਨਦੇ ਰਹੇ ਹਨ। ਆਪ ਦਾ ਮਤ ਸੀ ਕਿ ਸਤਿਗੁਰੂ ਜੀ ਨੇ ਆਪ ਜੀ ਨੂੰ ਹਰ ਤਰ੍ਹਾਂ ਦਾ ਸੁਖ ਦਿਤਾ ਹੋਇਆ ਹੈ ਅਤੇ ਕਿਸੇ ਚੀਜ਼ ਦੀ ਤੋਟ ਨਹੀਂ ਰਹਿਣ ਦਿੱਤੀ।

ਤਿਆਗ, ਸੇਵਾ ਭਾਵਨਾ, ਨਿਰਮਾਨਤਾ ਅਤੇ ਸਾਦਗੀ ਦੀ ਸਾਕਾਰ ਮੂਰਤ, ਉਜਲ ਮੁਖੀ ਸਤਿਕਾਰ ਯੋਗ ਸ੍ਰੀ ਮਾਨ ਮਾਸਟਰ ਨਿਹਾਲ ਸਿੰਘ ਜੀ ਨੂੰ ਹੋਲਾ ਮਹੱਲਾ ਦਿੱਲੀ ਦੇ ਮਹਾਨ ਪੁਰਬ ਸਮੇਂ ਸ੍ਰੀ ਸਤਿਗੁਰੂ ਜੀ ਵਲੋਂ "ਪੰਥ ਰਤਨ" ਦੀ ਉੱਚ ਪਦਵੀ ਨਾਲ ਸਨਮਾਨਤ ਕੀਤਾ ਗਿਆ।

ਅਜ ਕਲ ਆਪ ਬਹੁਤਾਂ ਸਮਾਂ ਸ੍ਰੀ ਭੈਣੀ ਸਾਹਿਬ ਹੀ ਨਿਵਾਸ ਰਖਦੇ ਸਨ ਅਤੇ ਅਜੇ ਵੀ 92 ਸਾਲ ਦੀ ਉਮਰ ਵਿੱਚ ਕੁਝ ਨਾ ਕੁਝ ਨਵਾਂ ਲਿਖਣ ਦੇ ਆਹਰ ਵਿੱਚ ਹੁੰਦੇ ਸਨ। ਮਾਸਟਰ ਜੀ ਦੀ ਭਿੰਨੀ-ਭਿੰਨੀ ਖੁਸ਼ਬੋ ਸਦਾ ਹੀ ਸਾਡਾ ਮਾਰਗ ਦਰਸ਼ਨ ਕਰਦੇ ਰਹੇਗੀ।

(ਇਹ ਲੇਖ ਸ੍ਰ. ਜਗਦੀਸ਼ ਸਿੰਘ ਵਰਿਆਮ ਜੀ ਨੇ ਮਾਸਟਰ ਨਿਹਾਲ ਸਿੰਘ ਜੀ ਦੇ ਗੁਰਪੁਰੀ ਸਿਧਾਰ ਜਾਣ ਤੋਂ ਬਾਅਦ ਸ਼ਰਧਾਂਜਲੀ ਵਜੋਂ ਲਿਖਿਆ। ਵਰਿਆਮ-ਮਈ-ਜੂਨ 2001)

ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਕਾਸ਼ ਸ਼ਤਾਬਦੀ ਤੇ

?

# ਨਿਰਮਲ ਨੀਰ

*—ਗੁਰਭਜਨ ਗਿੱਲ*



ਉਹ ਸੀ ਇੱਕ ਦਰਿਆ
ਨਿਰਮਲ ਨੀਰ ਸਦੀ ਭਰ ਵਗਿਆ,
ਕੰਢਿਆਂ ਤੱਕ ਭਰਿਆ।

ਦੋਧੇ ਚਿੱਟੇ ਵਸਤਰਧਾਰਾ ।
ਸੁਰ ਤੇ ਸ਼ਬਦ ਸੰਵਾਰਨਹਾਰਾ।
ਤਪੀ ਤਪੀਸ਼ਰ ਅਪਰਮਪਾਰਾ,
ਰੂਹ ਦੇ ਕਸ਼ਟ ਨਿਵਾਰਨਹਾਰਾ।
ਜਿਸ ਦੀ ਕਰਮ ਦ੍ਰਿਸ਼ਟੀ ਸਦਕਾ,
ਕਣ ਕਣ ਸੁਰ ਭਰਿਆ।
ਉਹ ਸੀ ਇੱਕ ਦਰਿਆ ।

ਮੋਰ ਮਟਕਦੇ ਆਉਂਦੇ ਕੋਲ ।
ਤਲੀਉਂ ਚੋਗਾ ਚੁਗਣ ਅਬੋਲ।
ਰੂਹ ਅੰਦਰ ਵਿਸਮਾਦ ਅਤੋਲ।
ਸੁਣਦੇ ਬਹਿ ਕੇ ਬਚਨ ਅਮੋਲ।
ਪੈਲਾਂ ਪਾਉਣ ਵਜਦ ਵਿੱਚ ਆ ਕੇ,
ਨੈਣੀਂ ਜਲ ਭਰਿਆ।
ਉਹ ਸੀ ਇੱਕ ਦਰਿਆ।

ਖੇਡ ਮੈਦਾਨੇ ਦੇ ਦਿਲਬਰੀਆਂ।
ਮਿਹਰਵੰਤ ਨੇ ਮਿਹਰਾਂ ਕਰੀਆਂ।
ਨਾਲ ਮੈਡਲਾਂ ਝੋਲੀਆਂ ਭਰੀਆਂ।
ਖ਼ੁਸ਼ਕ ਉਮੀਦਾਂ ਹੋਈਆਂ ਹਰੀਆਂ ।
ਸ਼ੁਭਕਰਮਨ ਦਾ ਪੰਥ ਦਿਸੇਰਾ,
ਕਦੇ ਵੀ ਨਾ ਟਰਿਆ।
ਉਹ ਸੀ ਇੱਕ ਦਰਿਆ ।

ਗਊਸ਼ਾਲਾ ਵਿੱਚ ਆਪ ਗੋਪਾਲਾ ।
ਨਾਮ ਪੁਕਾਰ ਧੀਆਂ ਪੁੱਤ ਵਾਲਾ।
ਕੰਡ ਤੇ ਥਾਪੜਾ ਬਾਬਲ ਵਾਲਾ।
ਵੰਡਿਆ ਸਭ ਨੂੰ ਪਿਆਰ ਪਿਆਲਾ।
ਕਥਨੀ ਤੋਂ ਵੀ ਬਹੁਤ ਅਗੇਰੇ,
ਵਾਹ ਓ ਸਰਵਰਿਆ।
ਉਹ ਸੀ ਇੱਕ ਦਰਿਆ।

ਸ਼ਬਦ ਸਾਧਕਾਂ ਦਾ ਦੁੱਖਹੰਤਾ।
ਸੁਰ ਦਾ ਭੇਤੀ, ਖ਼ੁਦ ਸੁਰਵੰਤਾ।
ਸਿਮਰਨ ਸੇਵਾ ਜਾਪ ਜਪੰਤਾ।
ਰਸਨਾ ਤੋਂ ਰੱਜ ਕੇ ਰਸਵੰਤਾ।
ਰਾਮ , ਹਰੀ, ਪਰਤਾਪੀ ਸੂਰਜ,
ਉਦੈ ਹੋਣ ਤੋਂ ਅਸਤਣ ਤੀਕਰ,
ਚਾਨਣ ਹੀ ਝਰਿਆ ।
ਉਹ ਸੀ ਇੱਕ ਦਰਿਆ।

ਹਿੰਮਤ ਨਾਲ ਹਨ੍ਹੇਰੇ ਪੂੰਝੇ।
ਰਾਗ ਨਾਦ ਸੰਗ ਦੁਰਮਤਿ ਹੂੰਝੇ।
ਸਾਜ਼ ਆਵਾਜ਼ ਜਦੋਂ ਵੀ ਗੂੰਜੇ।
ਅਨਹਦ ਨਾਦ ਸੁਣੇ ਹਰ ਖੂੰਜੇ।
ਕਲਾ ਦ੍ਰਿਸ਼ਟੀਵੇਤਾ ਰਾਹਬਰ,
ਜਿਸ ਥਾਂ ਹੱਥ ਧਰਿਆ।
ਉਹ ਸੀ ਇੱਕ ਦਰਿਆ।

ਭੁੱਲਦੀ ਨਾ ਮੈਨੂੰ ਛੋਹ ਵਿਸਮਾਦੀ ।
ਪਿਆਰ ਪਿਆਲਾ ਆਦਿ ਜੁਗਾਦੀ।
ਪੀਤਾ ਰੱਜ ਰੱਜ ਨੂਰ ਸਵਾਦੀ।
ਦਰਸ ਪਿਆਸੇ ਹੋ ਗਏ ਆਦੀ।
ਸ਼ਬਦਾਂ ਦੀ ਅੰਜੁਲੀ ਹੈ ਭੇਟਾ,
ਮੈਥੋਂ ਜੋ ਸਰਿਆ।
ਉਹ ਸੀ ਇੱਕ ਦਰਿਆ।
ਨਿਰਮਲ ਨੀਰ ਸਦੀ ਭਰ ਵਗਿਆ,
ਕੰਢਿਆਂ ਤੱਕ ਭਰਿਆ।



ਸੰਪਰਕ–98726–31199

# ਸਰਬ ਪੱਖੀ ਪ੍ਰਤਿਭਾ ਵਾਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਹਰਵਿੰਦਰ ਸਿੰਘ ਹੰਸਪਾਲ



ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਨੂੰ ਬਹੁਪੱਖੀ ਪ੍ਰਤਿਭਾ ਵਾਲੇ ਜਾਂ ਫਿਰ ਸਰਬ ਪੱਖੀ ਪ੍ਰਤਿਭਾ ਵਾਲੇ ਆਖਣਾ ਵਧੇਰੇ ਉਚਿਤ ਹੈ। ਜੇਕਰ ਉਹਨਾਂ ਦੇ ਸਾਰੇ ਪੱਖਾਂ ਦਾ ਵਰਣਨ ਕੀਤਾ ਜਾਵੇ ਤਾਂ ਸਹਿਜੇ ਹੀ ਕਈ ਗ੍ਰੰਥਾਂ ਦੀ ਸਿਰਜਣਾ ਹੋ ਜਾਵੇਗੀ। ਆਪ ਵਿੱਚ ਸੰਪੂਰਨਤਾ ਦਾ ਅੰਸ਼ ਭਰਪੂਰ ਸੀ। ਸਰਬਤ ਦਾ ਭਲਾ ਚਿਤਵਣਾ ਉਹਨਾਂ ਦੀ ਸਹਿਜ ਅਵਸਥਾ ਦਾ ਇੱਕ ਅੰਗ ਸੀ। ਜਿਹੜੇ ਉਹਨਾਂ ਦੀ ਛੋਹ ਵਿੱਚ ਆਏ ਸਭ ਦੀ ਕਾਇਆ ਕਲਪ ਹੋ ਗਈ। 'ਸਗਲ ਸੰਗ ਹਮ ਕੋ ਬਨ ਆਈ' ਦਾ ਸਿਧਾਂਤ ਤਾਂ ਉਠਦਿਆਂ ਬੈਠਦਿਆਂ ਅਡੋਲ ਹੀ ਵਰਤਾਈ ਜਾਂਦੇ ਸਨ। ਆਪ ਜੀ ਦੇ ਦਰਸ਼ਨ ਤਾਂ ਅੱਤ ਦੇ ਪ੍ਰਤਿਭਾਸ਼ਾਲੀ ਸਨ ਹੀ, ਬਖ਼ਸ਼ਸ਼ਾਂ ਅਤੇ ਖ਼ੁਸ਼ੀਆਂ ਦੇ ਭੰਡਾਰੇ ਵੀ ਸਦਾ ਸਭ ਲਈ ਖੋਲ੍ਹੀ ਰੱਖਦੇ ਸਨ, ਬਿਨਾਂ ਕਿਸੇ ਭਿੰਨ ਭੇਦ ਦੇ।

ਮੈਂ ਜੇਕਰ ਨਿੱਜੀ ਬਖ਼ਸ਼ਸ਼ਾਂ ਦਾ ਬਿਰਤਾਂਤ ਕਰਾਂ ਤਾਂ ਵੀ ਕਈ ਪੁਸਤਕਾਂ ਦਾ ਖਰੜਾ ਬਣ ਜਾਵੇਗਾ। ਇਸ ਲੇਖ ਵਿੱਚ ਕੋਸ਼ਿਸ਼ ਕਰਾਂਗਾ ਕਿ ਵੰਨਗੀ ਮਾਤਰ ਕੁੱਝ ਨਿੱਜੀ ਬਖ਼ਸ਼ਿਸ਼ਾਂ/ਬਰਕਤਾਂ ਦਾ ਸੰਖੇਪ ਜਿਹਾ ਵਰਣਨ ਕਰਾਂ। ਇਹ ਇੱਕ ਲੰਬੀ ਵਾਰਤਾ ਹੈ ਕਿ ਮੈਂ ਸਾਂਸਦ ਕਿਵੇਂ ਬਣਿਆ। ਮੈਨੂੰ ਪਤਾ ਨਹੀਂ ਸੀ ਕਿ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਕਿਉਂ ਤੇ ਕਦੋਂ ਇਹ ਚਿਤਵਲਿਆ ਕਿ ਆਪ ਨੇ ਮੈਨੂੰ ਮੈਂਬਰ ਪਾਰਲੀਮੈਂਟ ਬਨਾਉਣਾ ਹੈ। ਇਹ ਸਭ ਕੁੱਝ ਦਿਨਾਂ ਪਲਾਂ ਵਿੱਚ ਹੀ ਹੋ ਗਿਆ। ਸ੍ਰੀ ਸਤਿਗੁਰੂ ਜੀ ਸਿਆਮ (ਥਾਈਲੈਂਡ) ਦੇ ਦੌਰੇ ਤੇ ਸਨ। ਇਹ ਗੱਲ ਜੂਨ/ਜੁਲਾਈ 1980 ਦੀ ਹੈ। ਵਾਪਸੀ ਆ ਮੈਨੂੰ ਹਜ਼ੂਰੀ ਸੇਵਕ ਮਹਿੰਦਰ ਸਿੰਘ ਪੂਰਬੇ ਨੇ ਦੱਸੀ ਕਿ ਅਸੀਂ ਹੈਰਾਨ ਹੋ ਗਏ ਜਦੋਂ ਸੱਚੇ ਪਾਤਸ਼ਾਹ ਥਾਈਲੈਂਡ ਵਿਚ ਕਿਹਾ ਕਿ ਵਾਪਸ ਦੇਸ਼ ਚੱਲੀਏ ਤੇ ਵੇਖੀਏ ਐਮ.ਪੀ.ਬਨਣ ਤੋਂ ਬਾਅਦ ਹੰਸਪਾਲ ਜੀ ਕਿਹੋ ਜਹੇ ਦਿੱਸਦੇ ਹਨ। ਇਹ ਇੱਕ ਨਿਰੋਲ ਸਿਆਸੀ ਬਰਕਤ ਸੀ। ਜਿਸ ਦਾ ਵਿਸਤਾਰ ਨਾਲ ਜ਼ਿਕਰ ਫੇਰ ਕਿਸੇ ਵਕਤ ਕਰਾਂਗਾ। ਸੱਚੇ ਪਾਤਸ਼ਾਹ ਜੀ ਸਤਿਗੁਰੂ ਤੇ ਸਨ ਹੀ, ਪਰ ਉਹਨਾਂ ਦੀ ਸੋਚ ਬੜੀ ਦੂਰ ਦਰਸ਼ੀ ਹੁੰਦੀ ਸੀ। ਸਾਨੂੰ ਬਹੁਤਿਆਂ ਨੂੰ ਤਾਂ ਪਤਾ ਹੀ ਨਹੀਂ ਸੀ ਲੱਗਦਾ ਜਾਂ ਬਹੁਤ ਚਿਰਾਂ ਬਾਅਦ ਕਿਸੇ ਗੱਲ ਦਾ ਆਭਾਸ ਹੁੰਦਾ ਸੀ, ਜੋ ਆਪ ਸਹਿਜੇ ਹੀ ਵਰਤਾ ਜਾਂਦੇ ਸਨ।

ਮੇਰੇ ਤੇ ਬਖ਼ਸ਼ਸ਼ਾਂ ਦਾ ਭੰਡਾਰ ਸੱਚੇ ਪਾਤਸ਼ਾਹ ਜੀ ਨੇ 1962/63 ਤੋਂ ਹੀ ਖੋਲ੍ਹਣਾ ਸ਼ੁਰੂ ਕਰ ਦਿੱਤਾ ਸੀ। ਮੇਰੇ ਪਿਤਾ ਜੀ ਸ੍ਰ. ਗਿਆਨ ਸਿੰਘ ਹੰਸਪਾਲ, ਚੀਫ ਇੰਜਿਨੀਅਰ ਨੂੰ ਇਸ ਗੱਲ ਦਾ ਆਭਾਸ ਛੇਤੀ ਹੋ ਗਿਆ ਤੇ ਮੈਨੂੰ ਸਦਾ ਆਦੇਸ਼ ਦਿੰਦੇ ਕਿ ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਨੂੰ ਧਿਆਨ ਨਾਲ ਸੁਣਿਆ ਕਰ ਅਤੇ ਪੂਰਨ ਤਨਦੇਹੀ ਅਤੇ ਇਮਾਨਦਾਰੀ ਨਾਲ ਉਹਨਾਂ ਦਾ ਪਾਲਣ ਕਰਿਆ ਕਰ। ਇਸ ਵਿੱਚ ਕਦੇ ਕੁਤਾਹੀ ਨਹੀਂ ਕਰਨੀ-ਵਿਹਾਰ ਆਪੇ ਠੀਕ ਚਲਦਾ ਰਹੇਗਾ। ਇਹ ਐਸੀ ਸਿੱਖਿਆ ਸੀ, ਜਿਸ ਨੇ ਮੈਨੂੰ ਸਹੀ ਮਾਰਗ ਤੇ ਚਲਾਈ ਰੱਖਿਆ। ਇਹ ਗੱਲ ਆਖਣ ਜਾਂ ਦੱਸਣ ਵਿੱਚ ਮੈਨੂੰ ਰੰਚਕ ਮਾਤਰ ਭੀ ਝਿਜਕ ਨਹੀਂ ਕਿ ਸ੍ਰੀ ਸਤਿਗੁਰੂ ਜੀ ਦੀਆਂ



ਬਖ਼ਸ਼ਸ਼ਾਂ ਸਦਕਾ ਨਾਂ ਕਦੀ ਵਿਹਾਰ ਤੇ ਨਾਂ ਹੀ ਕਦੀ ਪਰਿਵਾਰਕ ਜੀਵਨ ਵਿੱਚ ਕੋਈ ਰੁਕਾਵਟ ਪਈ। ਸਿਆਸੀ ਜੀਵਨ ਵੀ ਬੜੀ ਸਰਲਤਾ ਪੂਰਵਕ ਚੱਲੀ ਗਿਆ।

ਇੱਕ ਵਾਰ ਮੈਨੂੰ ਸ਼ਿਆਟਿਕਾ (ਸਾਇਐਟਿਕ) ਹੋ ਗਿਆ। ਜਿਸ ਨਾਲ ਮੈਂ ਕੂਲ੍ਹੇ ਦੇ ਦਰਦ ਨਾਲ ਪੀੜਿਤ ਸਾਂ। ਦੋ ਚਾਰ ਕਦਮ ਭੀ ਨਾ ਤੁਰਿਆ ਜਾਵੇ। ਦਰਦ ਅਸਿਹ ਹੁੰਦੀ ਸੀ। ਪਾਰਲੀਮੈਂਟ ਵਿੱਚ ਜਾਣਾ-ਆਉਣਾ ਭੀ ਔਖਾ ਹੋ ਗਿਆ। ਸ੍ਰੀ ਸਤਿਗੁਰੂ ਜੀ ਬੈਂਕਾਕ ਦੌਰੇ ਦਾ ਪ੍ਰੋਗਰਾਮ ਬਣਾ ਲਿਆ ਅਤੇ ਉਥੇ ਮੈਨੂੰ ਕਈ ਡਾਕਟਰਾਂ ਪਾਸ ਭੇਜਿਆ। ਸਭ ਦੀ ਇੱਕੋ ਰਾਏ ਸੀ ਕਿ ਰੀੜ੍ਹ ਦੀ ਹੱਡੀ ਦਾ ਅਪਰੇਸ਼ਨ ਕਰਨਾ ਪਵੇਗਾ। ਹੁਕਮ ਹੋਇਆ ਅਪਰੇਸ਼ਨ ਬਿਲਕੁਲ ਨਹੀਂ ਕਰਵਾਉਣਾ। ਵਾਪਸ ਭਾਰਤ ਆ ਗਏ। ਉਹਨੀਂ ਦਿਨੀ ਕਾਫੀ ਪੀੜਾ ਨਾਲ ਔਖੇ-ਸੌਖੇ ਪਾਰਲੀਮੈਂਟ ਵਿੱਚ ਜਾਂਦਾ ਸੀ। ਸਾਬਕਾ ਰਾਸ਼ਟਰਪਤੀ ਮਾਣਯੋਗ ਸ੍ਰੀ ਪ੍ਰਣਬ ਮੁਕਰਜੀ, ਜੋ ਉਸ ਸਮੇਂ ਵਿੱਤ ਮੰਤਰੀ ਅਤੇ ਰਾਜ ਸਭਾ ਦੇ ਕਾਂਗਰਸ ਦੇ ਲੀਡਰ ਸਨ, ਉਹਨਾਂ ਦੇ ਪੀ.ਏ. ਸ੍ਰੀ ਕੁਮਾਰ ਨੇ ਜਦੋਂ ਮੈਨੂੰ ਵੇਖਿਆ ਤੇ ਕਹਿਣ ਲੱਗੇ ਕਿ "ਆਪ ਡਾ. ਮੁਸੱਰਫ ਅਲੀ ਜੋ ਅਭੀ-ਅਭੀ ਰੂਸ ਸੇ ਡਾਕਟਰੀ ਕਰ ਕੇ ਆਏ ਔਰ ਪ੍ਰਣਬ ਜੀ ਕੇ ਘਰ ਮੇਂ ਹੀ ਰਹਿਤੇ ਹੈ, ਉਨ ਕੋ ਕਿਉਂ ਨਹੀਂ ਦਿਖਾਤੇ। ਵੋ ਦਵਾਈ ਸੇ ਜ਼ਿਆਦਾ ਸਰੀਰ ਕੀ ਜੁਗਤ(body manipulation)ਸੇ ਇਲਾਜ ਕਰਤੇ ਹੈ। " ਮੈਂ ਕਿਹਾ ਜ਼ਰੂਰ, ਕਿਉਂ ਕਿ ਮੈਂ ਤਾਂ ਅਤਿ ਦੀ ਪੀੜਾ ਵਿੱਚ ਸਾਂ ਹੀ। ਸ੍ਰੀ ਸਤਿਗੁਰੂ ਜੀ ਦੀ ਪ੍ਰਵਾਨਗੀ ਲੈ ਮੈਂ ਡਾ. ਮੁਸੱਰਫ ਅਲੀ (ਜਿੰਨ੍ਹਾਂ ਦਾ ਛੋਟਾ ਨਾ ਡਾ. ਮੂਸਾ ਸੀ) ਜੋ ਉਹਨੀਂ ਦਿਨੀਂ ਦਿੱਲੀ ਵਿੱਚ ਰੋਹਤਕ ਰੋਡ ਦੇ ਇੱਕ ਕਲੀਨਿਕ ਵਿੱਚ ਬੈਠਦੇ ਸਨ, ਸਮਾਂ ਨਿਰਧਾਰਤ ਕਰ ਉਹਨਾਂ ਪਾਸ ਚਲਾ ਗਿਆ। ਸ਼ਾਮ ਦਾ ਸਮਾਂ ਸੀ, ਉਹ ਕੁੱਝ ਕਾਹਲੀ ਵਿੱਚ ਜਾਪਦੇ ਸਨ। ਮੈਨੂੰ ਉਹਨਾਂ ਨੇ ਲਿਟਾ ਕੇ ਮੇਰੇ ਹੱਥ ਪੈਰ ਲੱਤਾਂ ਦੀ ਜੁਗਤ ਨਾਲ ਮੋੜ ਮੁੜਾਈ ਕੀਤੀ ਅਤੇ ਕਿਹਾ "ਇਸ ਮੇਂ ਸਮਯ ਲਗੇਗਾ ਆਪ ਕਲ ਆਈਏ, ਆਪ ਕੋ ਮੈਂ ਠੀਕ ਕਰ ਦੂੰਗਾਂ"। ਵੈਸੇ ਮੈਨੂੰ ਉਹਨਾਂ ਦੇ ਇਲਾਜ ਤੋਂ ਬਾਅਦ ਚੰਗਾ ਚੰਗਾ ਲੱਗਣ ਲੱਗ ਪਿਆ। ਪੀੜਾ ਤੋਂ ਵੀ ਥੋੜ੍ਹੀ-ਥੋੜ੍ਹੀ ਰਾਹਤ ਮਿਲੀ। ਮੈਂ ਗਰੀਬ ਨਿਵਾਜ ਜੀ ਨੂੰ ਜਾ ਕੇ ਅਰਜ਼ ਕੀਤੀ। ਸੱਚੇ ਪਾਤਸ਼ਾਹ ਜੀ ਬਹੁਤ ਪ੍ਰਸੰਨ ਹੋਏ ਅਤੇ ਹੁਕਮ ਕੀਤਾ ਇਸੇ ਪਾਸੋਂ ਇਲਾਜ ਕਰਵਾਉ। ਇਸ ਗੱਲ ਦਾ ਜ਼ਿਕਰ ਜਦੋਂ ਮੈਂ ਡਾ. ਮੂਸਾ ਨਾਲ ਕੀਤਾ ਤਾਂ ਕਹਿਣ ਲੱਗਾ 'ਮੁਝੇ ਭੀ ਦਰਸ਼ਨ ਕਰਵਾਈਏ।' ਸ੍ਰੀ ਸਤਿਗੁਰੂ ਜੀ ਦੀ ਪ੍ਰਵਾਨਗੀ ਲੈ ਕੇ ਮੈਂ ਡਾ. ਮੂਸਾ ਨੂੰ ਦਰਸ਼ਨਾਂ ਵਾਸਤੇ ਸੇਠ ਤਰਲੋਕ ਸਿੰਘ ਜੀ ਦੀ 1-6/B ਪੂਸਾ ਰੋਡ ਵਾਲੀ ਕੋਠੀ ਵਿੱਚ ਲੈ ਗਿਆ। ਦਰਸ਼ਨ ਕਰਕੇ ਡਾ. ਮੂਸਾ ਬਹੁਤ ਪ੍ਰਭਾਵਿਤ ਹੋਇਆ। ਸੱਚੇ ਪਾਤਸ਼ਾਹ ਜੀ ਨੇ ਉਸ ਨੂੰ ਹੁਕਮ ਕੀਤਾ ਕਿ "ਆਪ ਹੰਸਪਾਲ ਜੀ ਕੋ ਠੀਕ ਕਰੀਏ, ਮੁਝ ਸੇ ਇਨ ਕੋ ਲੰਗੜਾ ਕੇ ਚਲਤੇ ਹੁਏ ਦੇਖਾ ਨਹੀਂ ਜਾਤਾ"। ਡਾ. ਮੂਸਾ ਨੇ ਮੈਨੂੰ ਇਸ ਬਖ਼ਸ਼ਸ਼ ਤੋਂ ਬਾਅਦ ਬਿਲਕੁਲ ਤੰਦਰੁਸਤ ਕਰ ਦਿੱਤਾ। ਸ੍ਰੀ ਸਤਿਗੁਰੂ ਜੀ ਬੜੇ ਪ੍ਰਸੰਨ ਹੋਏ ਅਤੇ ਡਾ. ਮੂਸਾ ਤੇ ਬਖ਼ਸ਼ਸ਼ਾਂ ਦੇ ਭੰਡਾਰ ਖੋਲ੍ਹ ਦਿੱਤੇ। ਡਾ. ਮੂਸਾ ਦੇ ਕਲੀਨਿਕ ਵਿੱਚ ਮਰੀਜ਼ਾਂ ਦੀਆਂ ਕਤਾਰਾਂ ਲੱਗ ਗਈਆਂ ਅਤੇ ਉਹਨਾਂ ਦੀ ਖਿਆਤੀ ਵਿਸ਼ਵ ਭਰ ਵਿੱਚ ਹੋਣ ਲਗ ਪਈ। ਇਸ ਬਖ਼ਸ਼ਸ਼ ਤੋਂ ਡਾ. ਮੂਸਾ ਇਤਨਾ ਪ੍ਰਭਾਵਤ ਸੀ ਕਿ ਉਹ ਮਰੀਜ਼ਾਂ ਨੂੰ ਆਖਦਾ ਸੀ- "ਸਤਿਗੁਰੂ ਜਗਜੀਤ ਸਿੰਘ ਸ਼ਾਕਸਾਤ ਖੁਦਾ ਹੈਂ। ਮਰੀਜ਼ੋਂ ਕਾ ਇਲਾਜ ਮੈਂ ਕਰਤਾ ਹੂੰ ਮਗਰ ਮਰੀਜ਼ ਠੀਕ ਉਨ ਕੀ ਕ੍ਰਿਪਾ ਸੇ ਹੋਤੇ ਹੈਂ"। ਉਹਨੇ ਆਪਨੇ ਸ਼ਫ਼ਾਖਾਨੇ ਵਿੱਚ ਸਤਿਗੁਰੂ ਜੀ ਦੀ ਵੱਡੀ ਸਾਰੀ ਤਸਵੀਰ ਲਗਾ ਰੱਖੀ ਸੀ। ਬਖ਼ਸ਼ਸ਼ ਹੁੰਦੀ ਰਹੀ ਦੇਸ਼ਾਂ ਵਿਦੇਸ਼ਾਂ ਵਿੱਚ ਡਾ. ਮੂਸਾ ਦੀ ਖਿਆਤੀ ਹੋ ਗਈ। ਡਾ. ਮੂਸਾ ਦਾ ਨਿਕਾਹ ਹੋ ਗਿਆ, ਬੜੇ ਸੁੰਦਰ ਦੋ ਲੜਕਿਆਂ ਦੀ ਬਖ਼ਸ਼ਸ਼ ਹੋਈ ਅਤੇ ਉਹ ਫਿਰ ਭਾਰਤ ਛੱਡ ਪਰਿਵਾਰ ਸਹਿਤ ਯੂ.ਕੇ. ਜਾ ਵਸੇ।ਸੈਂਟਰਲ ਲੰਡਨ ਵਿੱਚ ਉਹਨਾਂ ਆਪਣਾ ਕਲੀਨਿਕ ਖੋਲ੍ਹ ਲਿਆ।

ਇੱਕ ਵਾਰ ਜਦੋਂ ਗਰੀਬ ਨਿਵਾਜ ਜੀ ਯੂ.ਕੇ. ਦੌਰੇ ਤੇ ਸਨ, ਡਾ. ਮੂਸਾ ਦਰਸ਼ਨ ਕਰਨ ਆਇਆ ਅਤੇ ਅਰਜ਼ ਕੀਤੀ ਮੇਰੇ ਕਲੀਨਿਕ ਵਿੱਚ ਚਰਨ ਪਾਉ। ਸੱਚੇ ਪਾਤਸ਼ਾਹ ਜੀ ਅਰਜ਼ ਪ੍ਰਵਾਨ ਕਰ ਜਦੋਂ ਉਸ ਦੇ ਕਲੀਨਿਕ ਪਹੁੰਚੇ ਤਾਂ 100 ਦੇ

ਕਰੀਬ ਡਾਕਟਰ ਤੇ ਮਰੀਜ਼ਾਂ ਦੀ ਕਲੀਨਿਕ ਵਿੱਚ ਇੱਕਤਰਤਾ ਕੀਤੀ ਹੋਈ ਸੀ, ਸਭ ਨੂੰ ਦੱਸਿਆ ਕਿ, "ਆਜ ਮੈਂ ਜੋ ਭੀ ਹੂੰ ਇਨ ਸਤਿਗੁਰੂ ਜੀ ਕਿ ਕ੍ਰਿਪਾ ਸੇ ਹੂੰ।" ਸਮਾਂ ਬੀਤਦਾ ਗਿਆ। ਲੰਡਨ ਵਿੱਚ ਵੀ ਇਤਨੀ ਖਿਆਤੀ ਹੋਈ ਕਿ ਡਾ. ਮੂਸਾ,ਪ੍ਰਿੰਸ ਚਾਰਲਸ ਦੇ ਨਿੱਜੀ ਡਾਕਟਰਾਂ ਦੀ ਟੀਮ ਦੇ ਮੋਹਰੀ ਬਣ ਗਏ। ਡਾ. ਮੂਸਾ ਨੇ ਸ੍ਰੀ ਸਤਿਗੁਰੂ ਜੀ ਬਾਰੇ ਜਦੋਂ ਪ੍ਰਿੰਸ ਚਾਰਲਸ ਨੂੰ ਦੱਸਿਆ ਤੇ ਉਹਨਾਂ ਨੇ ਇੱਛਾ ਜ਼ਾਹਰ ਕੀਤੀ "ਆਪ ਉਨ ਕੇ ਦਰਸ਼ਨ ਮੁਝੇ ਭੀ ਕਰਵਾਈਏ"। ਡਾ. ਮੂਸਾ ਦੇ ਅਰਜ਼ ਕਰਨ ਤੇ ਗਰੀਬ ਨਿਵਾਜ ਜੀ ਨੇ ਬਖ਼ਸ਼ਸ਼ ਕੀਤੀ ਅਤੇ ਉਹਨਾਂ ਦੇ ਮਹਿਲ (Palace) ਵਿੱਚ ਦਰਸ਼ਨ ਦਿੱਤੇ। ਪ੍ਰਿੰਸ ਚਾਰਲਸ ਨੇ ਸ੍ਰੀ ਸਤਿਗੁਰੂ ਜੀ ਦਾ ਬੜੇ ਸਤਿਕਾਰ ਤੇ ਚਾਉ ਨਾਲ ਮਹਿਲ ਵਿੱਚ ਸੁਾਗਤ ਕੀਤਾ। ਕਰੀਬ ਅੱਧਾ ਘੰਟਾ ਗੱਲ ਬਾਤ ਹੋਈ। ਡਾ. ਮੂਸਾ ਅੰਗਰੇਜ਼ੀ ਵਿੱਚ ਤਰਜਮਾ ਕਰ-ਕਰ ਪ੍ਰਿੰਸ ਨੂੰ ਦੱਸਦਾ ਰਿਹਾ ਜੋ ਸੱਚੇ ਪਾਤਸ਼ਾਹ ਬਚਨ ਕੀਤੇ। ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਮੈਨੂੰ ਭੀ ਨਾਲ ਜਾਣ ਦਾ ਮੌਕਾ ਮਿਲਿਆ, ਪ੍ਰਧਾਨ ਰਾਜਿੰਦਰ ਸਿੰਘ ਚਾਨਾ ਅਤੇ ਹਜ਼ੂਰੀ ਸੇਵਕ ਸੰਤ ਰਸ਼ਪਾਲ ਸਿੰਘ ਨਾਲ ਸਨ। ਇਸ ਤਰ੍ਹਾਂ ਡਾ. ਮੂਸਾ ਤੇ ਬਖ਼ਸ਼ਸ਼ ਹੋਈ ਅਤੇ ਉਹ ਫਰਸ਼ੋਂ ਅਰਸ਼ ਤੱਕ ਪਹੁੰਚ ਗਏ।

ਇੱਕ ਹੋਰ ਬਖ਼ਸ਼ਸ਼, ਇਹ ਗੱਲ 60 ਦੇ ਦਹਾਕੇ ਦੀ ਹੋਵੇਗੀ। ਨਾਮਧਾਰੀ ਵਿੱਦਿਅਕ ਜੱਥੇ ਦੀ ਸਥਾਪਨਾ ਹੋ ਚੁੱਕੀ ਸੀ। ਦਿੱਲੀ ਤੋਂ ਮਹਾਰਾਜ ਬੀਰ ਸਿੰਘ ਜੀ ਦੇ ਉੱਦਮ ਨਾਲ ਇੱਕ ਅੰਗਰੇਜ਼ੀ ਦਾ ਹਫ਼ਤਾਵਾਰੀ ਅਖ਼ਬਾਰ ਸ਼ਿਵ ਲਾਲ ਜੀ ਦੀ ਸੰਪਾਦਕੀ ਹੇਠ ਛਪਦਾ ਰਿਹਾ। ਸ਼ਿਵ ਲਾਲ ਹੁਰੀਂ ਕਈ ਅੰਗਰੇਜ਼ੀ ਦੇ ਮੁੱਖ ਅਖ਼ਬਾਰਾਂ ਵਿੱਚ ਉੱਘੇ ਪੱਤਰਕਾਰ ਦੇ ਰੂਪ ਵਿੱਚ ਕੰਮ ਕਰ ਚੁੱਕੇ ਸਨ। ਅੰਗਰੇਜ਼ੀ ਦੀ ਲਿਖਤ ਵਿੱਚ ਉਹਨਾਂ ਦੀ ਮੁਹਾਰਤ ਸੀ। ਇਸ ਹਫ਼ਤਾਵਾਰੀ ਅਖ਼ਬਾਰ ਵਿੱਚ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸ ਨੂੰ ਬਹੁਤ ਉਜਾਗਰ ਕਰਦੇ ਸਨ। ਇੱਕ ਵਾਰੀ ਇਸ ਸਿਰਲੇਖ ਹੇਠ "Guru Gobind Singh did not die at Nanded" ਉਹਨਾਂ ਆਪਣੇ ਤਰਕ ਦੇ ਕੇ ਵਿਸਤਾਰ ਨਾਲ ਲੇਖ ਲਿਖਿਆ। ਬਹੁਤ ਚਰਚਾ ਵੀ ਤੇ ਵਿਵਾਦ ਵੀ ਹੋਇਆ। ਬਾਅਦ ਵਿੱਚ ਸ਼ਿਵ ਲਾਲ ਆਪਣੇ ਬੱਚੇ-ਬੱਚੀਆਂ ਦੇ ਅਨੰਦ ਕਾਰਜ ਕਰ ਅਮਰੀਕਾ ਜਾ ਵੱਸੇ। ਉਹ ਅਕਸਰ ਆਖਦੇ ਸੀ "ਮੈਂ ਜ਼ਿੰਦਗੀ ਭਰ ਬਹੁਤ ਕੰਮ ਕੀਤਾ ਹੈ ਪਰ ਜਿਤਨਾ ਕੁੱਝ ਮੈਂ ਸਤਿਗੁਰੂ ਜੀ ਦੀ ਬਖ਼ਸ਼ਸ਼ ਨਾਲ ਏਥੇ ਕੰਮ ਕਰ ਸਕਿਆ ਹਾਂ ਉਸ ਦਾ ਇਤਨਾ ਸਕੂਨ ਤੇ ਸੁਆਦ ਇਸ ਤੋਂ ਪਹਿਲੋਂ ਹੋਰ ਕਿਤੇ ਨਹੀਂ ਮਿਲਿਆ।"

ਏਸੇ ਦੌਰਾਨ ਇੱਕ ਦਿਨ ਸੇਠ ਤਰਲੋਕ ਸਿੰਘ ਜੀ ਦੀ ਪਹਿਲੀ ਕੋਠੀ 11/10 ਪੂਸਾ ਰੋਡ ਜਿਥੇ ਸ੍ਰੀ ਸਤਿਗੁਰੂ ਜੀ ਦਾ ਡੇਰਾ ਹੋਇਆ ਕਰਦਾ ਸੀ ਮੇਰੇ ਨਾਲ ਸੰਤ ਸੁਖਦਰਸ਼ਨ ਸਿੰਘ, ਸੰਤ ਸਤਿਨਾਮ ਸਿੰਘ, ਹਰਮੀਤ ਸਿੰਘ ਢੋਡੇਵਾਲੇ ਤੇ ਕੁੱਝ ਹੋਰ ਨੌਜਵਾਨ ਸਰਦੀਆਂ ਦੇ ਦਿਨਾਂ ਵਿੱਚ ਰਾਤ 8/9 ਵਜੇ, ਇਸ ਹਫ਼ਤਾਵਾਰੀ ਅਖ਼ਬਾਰ ਦੀ ਫੋਲਡਿੰਗ ਕਰ ਟਿਕਟਾਂ ਅਤੇ ਐਡਰੈਸਾਂ ਦੀਆਂ ਚਿਟਾਂ ਲੱਗਾ ਅਗਲੇ ਦਿਨ ਡਾਕ ਵਿੱਚ ਭੇਜਣ ਦੀ ਤਿਆਰੀ ਕਰ ਰਹੇ ਸਾਂ। ਅਚਾਨਕ ਚੁੱਪ ਚਾਪ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਗਟ ਹੋ ਸਾਨੂੰ ਕੋਠੀ ਦੀ ਪਹਿਲੀ ਛੱਤ ਦੇ ਇੱਕ ਕਮਰੇ ਵਿੱਚ ਜਿਥੇ ਅਸੀਂ ਕੰਮ ਕਰ ਰਹੇ ਸਾਂ, ਆ ਦਰਸ਼ਨ ਦਿੱਤੇ। ਅਸੀਂ ਸਾਰੇ ਹੈਰਾਨ ਹੋ ਗਏ। ਸਭ ਨੇ ਉੱਠ ਕੇ ਅਤਿ ਸਤਿਕਾਰ ਸਹਿਤ ਮੱਥਾ ਟੇਕਿਆ। ਸ੍ਰੀ ਸਤਿਗੁਰੂ ਜੀ ਬਹੁਤ ਹੀ ਪ੍ਰਸੰਨ ਹੋਏ, ਬੇਅੰਤ ਖ਼ੁਸ਼ੀਆਂ ਬਖ਼ਸ਼ੀਆਂ ਅਤੇ ਹੁਕਮ ਕੀਤਾ, ਸਾਰੇ ਨੌਜਵਾਨਾਂ ਨੂੰ ਚੁੱਪ ਚਾਪ ਏਸੇ ਤਰ੍ਹਾਂ ਬਗੈਰ ਕਿਸੇ ਵਖਾਵੇ ਦੇ ਕੰਮ ਕਰਨਾ ਚਾਹੀਦਾ ਹੈ। ਸਾਨੂੰ ਲੱਗ ਰਿਹਾ ਸੀ ਢੇਰ ਸਾਰੀਆਂ ਅਸੀਸਾਂ ਦੀ ਬਖ਼ਸ਼ਸ਼ ਹੋ ਰਹੀ ਹੈ।

ਬਹੁਤ ਚਿਰਾਂ ਤੋਂ ਸੇਵਕ ਹਰਪਾਲ ਸਿੰਘ ਮੈਨੂੰ ਪ੍ਰੇਰਿਤ ਕਰ ਰਿਹਾ ਸੀ ਕਿ ਇਤਨਾ ਲੰਮਾ ਸਮਾਂ ਤੁਸੀਂ ਸਤਿਗੁਰੂ ਜਗਜੀਤ ਸਿੰਘ ਦੇ ਕਿਰਪਾ ਪਾਤਰ ਰਹੇ ਹੋ ਆਪਣੀਆਂ ਯਾਦਾਂ ਜ਼ਰੂਰ ਲਿਖੋ। ਪ੍ਰੋ. ਤਾਰਾ ਸਿੰਘ ਅਨਜਾਣ ਵੀ ਮੈਨੂੰ ਪ੍ਰੇਰਦੇ ਰਹੇ। ਸ੍ਰੀ ਸਤਿਗੁਰੂ ਜੀ ਕਿਰਪਾ ਕਰਨ, ਉੱਦਮ ਅਤੇ ਬਲ ਬਖ਼ਸ਼ਣ ਤਾਂ ਕੁੱਝ ਨਾ ਕੁੱਝ ਹੋਰ ਲਿਖਣ ਦਾ ਯਤਨ ਵੀ ਕਰ ਸਕਾਂ। ਕੁੱਝ ਸਮਾਂ ਸਤਿਗੁਰੂ ਪਰਤਾਪ ਸਿੰਘ ਜੀ ਨਾਲ ਵੀ ਨੇੜਿਉਂ ਗੁਜ਼ਾਰਨ ਦਾ ਮਿਲਿਆ ਸੀ ਉਸ ਦਾ ਬਿਰਤਾਂਤ ਕਰਨ ਦਾ ਵੀ ਜੀ ਕਰਦਾ ਹੈ। ਬਖ਼ਸ਼ਸ਼ ਹਾਜ਼ਰਾ ਹਜ਼ੂਰ ਸਤਿਗੁਰੂ ਉਦੈ ਸਿੰਘ ਜੀ ਕਰਨ, ਐਸਾ ਕਰ ਸਕਾਂ, ਇਹ ਮੇਰੀ ਵੀ ਤੀਬਰ ਇੱਛਾ ਹੈ।

**ਸਾਬਕਾ ਐਮ.ਪੀ.**

ਪ੍ਰਧਾਨ, ਨਾਮਧਾਰੀ ਦਰਬਾਰ।

**ਵਿਸ਼ਵ ਪ੍ਰਸਿੱਧ ਅਰਥ ਸ਼ਾਸਤਰੀ ਅਤੇ ਭਾਰਤ ਦੇ ਸਾਬਕਾ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਜੀ ਸਿਹਤ ਖਰਾਬ ਹੋਣ ਕਰਕੇ ਦਿੱਲੀ ਦੇ ਏਮਜ਼ ਹਸਪਤਾਲ ਵਿੱਚ ਦਾਖਲ ਸਨ। ਉਨ੍ਹਾਂ ਦੀ ਸਿਹਤਯਾਬੀ ਲਈ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਖੇ 11 ਮਈ ਨੂੰ ਤਿੰਨ ਅਖੰਡ ਪਾਠ ਅਰੰਭੇ ਗਏ। 12 ਮਈ ਨੂੰ ਡਾ. ਸਾਹਿਬ ਹਸਪਤਾਲ ਤੋਂ ਛੁੱਟੀ ਹੋ ਕੇ ਘਰ ਆ ਗਏ ਹਨ। ਅਸੀਂ ਉਨ੍ਹਾਂ ਦੀ ਲੰਮੀ ਉਮਰ ਅਤੇ ਤੰਦਰੁਸਤੀ ਵਾਸਤੇ ਅਰਦਾਸ ਕਰਦੇ ਹਾਂ।**

## ਪਰਮ ਮਿੱਤਰ ਅਤੇ ਭਰਾ ਸ੍ਰ. ਸਾਧੂ ਸਿੰਘ ਕਿਸਾਨ ਜੀ ਦੀ ਨਿੱਘੀ ਯਾਦ ਵਿੱਚ ਲਿਖੀਆਂ ਮਾਸਟਰ ਅਮਰੀਕ ਸਿੰਘ ਜੀ ਦੀਆਂ ਕਵਿਤਾਵਾਂ

# ਸਾਧੂ ਸਿੰਘ ਕਿਸਾਨ ਦੀ ਕੁਰਬਾਨੀ



ਸਾਧੂ ਸਿੰਘ ਕਿਸਾਨ ਤਾਂ ਬਲੀ ਸਿੰਘ ਦਾ ਜਾਣਾਂ ਉੱਕਾ ਹੀ ਨਹੀਂ ਸਹਾਰ ਸਕਿਆ।
ਉਹਦੇ ਜਾਣ ਪਿੱਛੋਂ ਤਾਂ ਏਸ ਜਹਾਨ ਉੱਤੇ ਇਕ ਮਹੀਨਾ ਵੀ ਨਹੀਂ ਗੁਜਾਰ ਸਕਿਆ।
ਸੱਚੇ ਸਤਿਗੁਰਾਂ ਤੋਂ ਛੁੱਟੀ ਮੰਗ ਲੀਤੀ ਚਿੱਤ ਝਟਕਿਉਂ ਨਹੀਂ ਉਭਾਰ ਸਕਿਆ।
ਪੁੱਤ ਪੋਤੇ ਪੜਪੋਤੇ ਵੀ ਕੋਲ ਹੈ ਸਨ ਬਾਝ ਬਲੀ ਸਿੰਘ ਸੀਨਾਂ ਨਹੀਂ ਠਾਰ ਸਕਿਆ।
ਮਰਿਆਂ ਨਾਲ ਕੋਈ ਕਦੇ ਨਹੀਂ ਮਰਿਆ, ਏਸ ਅਖਾਣੋਂ ਕਿਸਾਨ ਹੌ ਪਾਰ ਸਕਿਆ।
ਰਾਮ ਲਛਮਨ ਦੀ ਜੋੜੀ ਚਲੀ ਗਈ ਏ ਪਰ ਅਮਰੀਕ ਸਿੰਘ ਹਠ ਹੈ ਹਾਰ ਸਕਿਆ।



# ਪਰਮ ਮਿੱਤਰ ਸਾਧੂ ਸਿੰਘ ਕਿਸਾਨ ਦੀ ਅਤਿ ਮਿੱਠੀ ਯਾਦ ਵਿੱਚ

ਮਨ ਮੇਰਾ ਤੂੰ ਲੈ ਗਿਆ ਹੈ ਇਸ ਤਨ ਦਾ ਕੀਹ ਕਰਾਂ,
ਤੇਰੀ ਯਾਦ ਵਿੱਚ ਹਮੇਸ਼ਾ ਹੌਕੇ ਹੀ ਮੈਂ ਭਰਾਂ।

ਤੂੰ ਤੁਰ ਗਿਆ ਹੈਂ ਮੈਂ ਹੁਣ ਬੋਂਦਲ ਗਿਆ ਹਾਂ ਐਸਾ,
ਕੋਈ ਸਮਝ ਹੀਂ ਨਹੀਂ ਔਂਦੀ, ਜੀਵਾਂ ਜਾਂ ਫਿਰ ਮਰਾਂ।

ਤੇਰੇ ਬਗੈਰ ਜੀਣਾਂ ਕੁਝ ਇਸ ਤਰ੍ਹਾਂ ਹੈ ਲਗਦਾ,
ਭਖਦੇ ਅੰਗਾਰਿਆਂ ਉੱਤੇ ਆਪਣੇ ਕਦਮ ਧਰਾਂ।

ਤੇਰੇ ਖਿਆਲਾਂ ਵਿੱਚ ਮੈਂ ਗਲਤਾਨ ਹੋਇਆ ਰਹਿਣਾਂ,
ਇਕ ਪਲ ਵੀ ਯਾਦ ਤੇਰੀ, ਹੁੰਦੀ ਨਹੀਂ ਪਰਾਂ।

ਇੱਕ ਪਲ ਵੀ ਸਾਰੀ ਉਮਰਾ ਹੋਏ ਜੁਦਾ ਨਹੀਂ ਸਾਂ,
ਲੰਮਾ ਵਿਛੋੜਾ ਸੱਜਣਾਂ ਤੂੰ ਦੱਸ ਕਿਵੇਂ ਜਰਾਂ?

ਮੇਰੀ ਜਗ੍ਹਾ ਜੇ ਜਿੰਦਾ ਹੁੰਦੋਂ, ਮੈਂ ਮਰਿਆ ਹੁੰਦਾ,
ਤੈਨੂੰ ਪਤਾ ਸੀ ਲਗਣਾ, ਜੀਵੀਦੈ ਕਿਸ ਤਰਾਂ?

ਤੈਨੂੰ ਬੇ-ਵਫਾ ਜੇ ਆਖਾਂ, ਮੇਰੀ ਹੈ ਇਹ ਨਮੋਸ਼ੀ,
ਅਮਰੀਕ ਤੇਰੀ ਯਾਦ ਵਿੱਚ ਬਾਕੀ ਦੇ ਸਾਹ ਲਵਾਂ।

# ਮੁਸ਼ਕਿਲ ਬੜਾ ਏ ਯਾਰ

ਤੇਰੇ ਬਗੈਰ ਜੀਣਾ ਮੁਸ਼ਕਿਲ ਬੜਾ ਏ ਯਾਰ।
ਸਾਹਾਂ ਦਾ ਜ਼ਹਿਰ ਪੀਣਾ ਮੁਸ਼ਕਿਲ ਬੜਾ ਏ ਯਾਰ।

ਤੂੰ ਤੁਰ ਗਿਆ ਏਂ ਸਾਰਾ ਹੋਇਆ ਜਹਾਨ ਖਾਲੀ,
ਲੰਗਾਰ ਦਿਲ ਦੇ ਸੀਣਾ, ਮੁਸ਼ਕਿਲ ਬੜਾ ਏ ਯਾਰ।

ਤੈਨੂੰ ਤਾਂ ਲੱਭ ਹੀ ਪੈਣੇ ਮਿੱਤਰ ਬਥੇਰੇ ਯਾਰ,
ਮੈਨੂੰ ਕੋਈ ਦੀਣਾਂ ਮੁਸ਼ਕਿਲ ਬੜਾ ਏ ਯਾਰ।

ਕਈਆਂ ਨੂੰ ਪਿੱਛੋਂ ਵੇਖ ਕੇ ਤੇਰਾ ਪਵੇ ਭੁਲੇਖਾ,
ਪਰ ਤੂੰ ਨਹੀਂ ਹੈ ਥੀਵਾਂ ਮੁਸ਼ਕਿਲ ਬੜਾ ਏ ਯਾਰ।

ਭੱਜਿਆ ਹਾਂ ਮੈਂ ਬਥੇਰਾ ਤੈਨੂੰ ਫੜਨ ਲਈ ਓਦੋਂ,
ਆਇਆ ਬੜਾ ਪਸੀਨਾਂ ਮੁਸ਼ਕਿਲ ਬੜਾ ਏ ਯਾਰ।

ਛੁੱਟੀ ਦਾ ਤੈਨੂੰ ਚਾਅ ਸੀ ਜੋ ਮਿਲ ਗਈ ਏ ਛੇਤੀ,
ਮੰਝਧਾਰ ਹੈ ਸਫੀਨਾਂ, ਮੁਸ਼ਕਿਲ ਬੜਾ ਏ ਯਾਰ।

ਤੂੰ ਇਕ ਭਰਾ ਦੇ ਪਿੱਛੇ ਛਡਿਆ ਜਹਾਨ ਸਾਰਾ,
ਕੱਢਿਆ ਨ ਇਕ ਮਹੀਨਾ ਮੁਸ਼ਕਿਲ ਬੜਾ ਏ ਯਾਰ।

ਕਿਸ ਨੂੰ ਸੁਨਾਵਾਂ ਦਿਲ ਦੀਆਂ, ਦਿਲ ਕੋਲ ਹੈਗਾ ਕਿਸ ਦੇ,
ਮੇਰਾ ਦਿਲ ਹੈ ਚੀਣਾਂ ਚੀਣਾਂ ਮੁਸ਼ਕਿਲ ਬੜਾ ਏ ਯਾਰ।

ਪੌਣੀ ਸਦੀ ਤੋਂ ਵਧ ਦੀ ਯਾਰੀ ਟੁੱਟੀ ਏ ਬਹੁਤ ਛੇਤੀ,
ਕਦੀ ਇਸ ਨਹੀਂ ਗੰਢੀਣਾਂ ਮੁਸ਼ਕਿਲ ਬੜਾ ਏ ਯਾਰ।

ਅਫ਼ਸੋਸ ਜਾਂਦੀ ਵਾਰ ਵੀ ਮੈਂ ਮਿਲ ਨਹੀਂ ਹਾਂ ਪਾਇਆ,
ਅਮਰੀਕ ਹੋਇਆ ਹੀਣਾਂ ਮੁਸ਼ਕਿਲ ਬੜਾ ਏ ਯਾਰ।



## ਸੱਜਣਾਂ ਨੂੰ ਬੱਸ ਤੂੰ ਯਾਦ ਕਰ

ਕਿਸ ਤਰ੍ਹਾਂ ਜੀਵਾਂਗਾ ਮੈਂ ਬਿਨ ਹਾਣੀਆਂ,
ਇਹ ਸਜ਼ਾਵਾਂ ਕਿੰਝ ਸਹੀਆਂ ਜਾਣੀਆਂ।

ਕਿਰਮੋ ਕਿਰਮੀ ਸਭ ਨੇ ਤੁਰਦੇ ਜਾ ਰਹੇ,
ਰੋਣ ਲਈ ਮੈਨੂੰ ਨੇ ਛਡਦੇ ਜਾ ਰਹੇ,
ਉਲਝੀਆਂ ਜੀਵਨ ਦੀਆਂ ਤੰਦ ਤਾਣੀਆਂ।

ਯਾਰੀਆਂ ਪੱਕੀਆਂ ਗਏ ਉਹ ਤੋੜ ਨੇ,
ਲਗ ਨਹੀਂ ਸਕਣੇ ਜਿੰਨਾਂ ਨੂੰ ਜੋੜ ਨੇ,
ਛੱਡ ਕੱਲਿਆਂ ਬੰਨ ਗਏ ਨੇ ਵਾਰੀਆਂ।

ਤੁਰ ਗਏ "ਜਗਦੀਸ਼" ਤੇ "ਅਨਜਾਣ" ਵੀ,
ਬਲੀ ਸਿੰਘ ਅਤੇ "ਕਿਰਸਾਨ" ਵੀ,
ਗਿਣਤੀਆਂ ਗਿਣੀਆਂ ਨ ਮੈਥੋਂ ਜਾਣੀਆਂ।

ਰੋਕਿਆ ਮੈਂ ਬਹੁਤ ਪਰ ਨ ਰੁਕ ਸਕੇ,
ਕੀਰਨੇ ਮੇਰੇ ਨ ਹੁਣ ਤਕ ਮੁਕ ਸਕੇ,
ਰੋਂਦੀਆਂ ਅੱਖਾਂ ਕਿਵੇਂ ਪਰਚਾਣੀਆਂ।

ਤੁਰ ਗਏ ਯਾਦਾਂ ਦੀ ਛਡ ਗਏ ਪੰਡ ਨੇ,
ਪਤਾ ਨਹੀਂ ਉਹ ਦੇ ਗਏ ਕਿਉਂ ਕੰਡ ਨੇ,
ਖਿੰਡੀਆਂ ਯਾਰਾਂ ਦੀਆਂ ਨੇ ਢਾਣੀਆਂ।

ਰੋਂਦਿਆ ਮੈਂ ਇਹ ਇਰਾਦਾ ਕਰ ਲਿਆ,
ਯਾਦ ਪੰਡ ਨੂੰ ਖੋਲ੍ਹ ਅੱਗੇ ਧਰ ਲਿਆ,
ਫੇਰ ਮਨ ਨੂੰ ਗੱਲਾਂ ਇਹ ਸਮਝਾਣੀਆਂ।

ਰੋਣਾਂ ਛੱਡ ਸਜਣਾਂ ਨੂੰ ਬੱਸ ਤੂੰ ਯਾਦ ਕਰ,
ਉਜੜਿਆ ਮਨ ਇਸ ਤਰ੍ਹਾਂ ਆਬਾਦ ਕਰ,
ਅਮਰੀਕ ਹਿਜਰ ਦੀਆਂ ਘੜੀਆਂ ਇੰਝ ਲੰਘਾਣੀਆਂ।

## ਸ਼ੋਕ ਮਤਾ

ਨਾਮਧਾਰੀਪੰ ਜਾਬੀਸ ਾਹਿਤਸ ਭਾਸ੍ਰ ੀਜ ਿਵਨ ਨਗਰ ਦੇ ਸਾਬਕਾ ਪ੍ਰਧਾਨ ਅਤੇ ਜੱਸ ਜੀਵਨ ਦੇ ਕਰਤਾ, ਮਹਾਨ ਲੇਖਕ ਸੰਤ ਤਰਨ ਸਿੰਘ ਵਹਿਮੀ ਜੀ ਦੇ ਵੱਡੇ ਸਪੁੱਤਰ ਸ੍ਰੀ ਸਾਧੂ ਸਿੰਘ ਕਿਸਾਨ ਜੀ ਦੇ ਸਦੀਵੀ ਵਿਛੋੜੇ ਤੇ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਬਹੁਤ ਹੀ ਦੁੱਖ ਅਤੇ ਹਮਦਰਦੀ ਦਾ ਪ੍ਰਗਟਾਵਾ ਕਰਦੀ ਹੋਈ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦੀ ਹੈ ਕਿ ਉਹ ਵਿੱਛੜੀ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਤੇ ਪਿੱਛੇ ਪਰਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ। ਸ੍ਰੀ ਸਾਧੂ ਸਿੰਘ ਜੀ ਕਿਸਾਨ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਉੱਘੇ ਮੁੱਢਲੇ ਮੈਂਬਰਾਂ ਵਿੱਚੋਂ ਸਨ। ਉਹ ਬਹੁਤ ਵਧੀਆ ਸਾਹਿਤ ਰਸੀਏ ਅਤੇ ਲੇਖਕ ਸਨ। ਉਹਨਾ ਦੀਆਂ ਹੁਣ ਤੱਕ ਚਾਰ ਪੁਸਤਕਾਂ ਪ੍ਰਕਾਸ਼ਿਤ ਹੋ ਚੁੱਕੀਆ ਹਨ। "ਅਖਾਣਾਂ ਦੀ ਖਾਣ ਗੁਰਬਾਣੀ" ਲਈ ਉਹਨਾ ਨੂੰ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵੱਲੋਂ ਸ੍ਰੇਸ਼ਟ ਪੁਸਤਕ ਦਾ ਇਨਾਮ ਵੀ ਮਿਲ ਚੁੱਕਾ ਹੈ। ਸੰਨ 2014 ਲਈ ਉਹਨਾ ਨੂੰ ਬਾਬਾ ਸ਼ੇਖ ਫਰੀਦ ਅਵਾਰਡ ਦਾ ਐਲਾਨ ਵੀ ਹੋ ਚੁੱਕਾ ਹੈ। ਜੋ ਸਰਕਾਰ ਦੀਆਂ ਢਿੱਲਮਠ ਨੀਤੀਆਂ ਕਰਕੇ ਉਹਨਾ ਦੇ ਜੀਂਦੇ ਜੀ ਨਹੀਂ ਮਿਲ ਸੱਕਿਆ। ਇਸ ਦਾ ਬਹੁਤ ਅਫਸੋਸ ਰਹੇਗਾ।

ਉਹਨਾਂ ਦੇ ਚਲੇ ਜਾਣ ਨਾਲ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਅਤੇ ਸਮੁੱਚੇ ਸਾਹਿਤ ਜਗਤ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

ਲਖਵਿੰਦਰ ਸਿੰਘ ਬਾਜਵਾ,
ਪ੍ਰਧਾਨ ਨਾਮਧਾਰੀ ਪੰਜਾਬੀ ਸਾਹਿਤ ਸਭਾ,
ਸ੍ਰੀ ਜੀਵਨ ਨਗਰ (ਸਿਰਸਾ) ਹਰਿਆਣਾ।

# ਸੰਤ ਤਰਨ ਸਿੰਘ ਵਹਿਮੀ ਦਾ ਸਾਹਿਤਕ ਵਾਰਿਸ - ਸਾਧੂ ਸਿੰਘ ਕਿਸਾਨ



*- ਸੁਵਰਨ ਸਿੰਘ ਵਿਰਕ*

ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਾਜੇ ਨਿਵਾਜੇ, ਨਾਮਧਾਰੀ ਸਿੱਖ ਪੰਥ ਦੇ ਸੰਤ ਸੰਤੋਖ ਸਿੰਘ ਬਾਹੋਵਾਲ ਤੋਂ ਅਗਲੀ ਕੜੀ ਦੇ ਲੇਖਕ, ਇਤਿਹਾਸਕਾਰ, ਸੰਤ ਤਰਨ ਸਿੰਘ ਵਹਿਮੀ ਸਨ ਜਿਹਨਾਂ ਨੂੰ ਪ੍ਰਸਿੱਧ ਪੰਜਾਬੀ ਸਾਹਿਤਕਾਰ ਅਤੇ ਨਾਮਧਾਰੀ ਵਿਦਵਾਨ ਸੰਤ ਇੰਦਰ ਸਿੰਘ ਚੱਕਰਵਰਤੀ, ਕੌਮੀ ਕਵੀ ਕਹਿ ਕੇ ਸਤਿਕਾਰਿਆ ਕਰਦੇ ਸਨ। ਵਹਿਮੀ ਜੀ ਦੇ ਪੁਰਖਿਆਂ ਦੇ ਪਰਵਾਰ ਵਿੱਚ ਨਾਮਧਾਰੀ ਸਿੱਖੀ ਦਾ ਮੁੱਢ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਤੋਂ ਬੱਝਾ ਸੀ। ਪੜਦਾਦਾ ਸ੍ਰ. ਅਤਰ ਸਿੰਘ, ਦਾਦਾ ਦਿਆਲ ਸਿੰਘ ਸਤਿਗੁਰੂ ਜੀ ਦੇ ਸਮੇਂ ਹੀ ਕੂਕੇ ਬਣ ਕੇ ਅੰਗਰੇਜ਼ੀ ਸਰਕਾਰ ਦੀਆਂ ਨਜ਼ਰਾਂ ਵਿੱਚ ਰੜਕਦੇ ਰਹੇ। ਵਹਿਮੀ ਜੀ ਦੇ ਪਿਤਾ ਸੰਤ ਸਿੰਘ ਵੀ ਸਾਧੂ ਸੁਭਾਉ ਵਿੱਚ ਵਿਚਰਦੇ ਰਹੇ। ਜੁਆਨੀ ਚੜ੍ਹਦਿਆਂ ਹੀ ਵਹਿਮੀ ਜੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਪਾਰਖੂ ਨਜ਼ਰ ਦੇ ਘੇਰੇ ਵਿੱਚ ਆ ਗਏ ਅਤੇ ਉਹਨਾਂ ਨੇ ਨੌਜੁਆਨ ਤਰਨ ਸਿੰਘ ਨੂੰ ਲਿਖਣ ਪੜ੍ਹਨ ਦਾ ਸ਼ੌਂਕ ਰੱਖਣ ਕਾਰਨ, ਆਪਣੇ ਸਮੇਂ ਅਤੇ ਪੁਰਾਣੇ ਸਾਧੂ ਸੰਤਾਂ ਤੋਂ ਸੁਣੇ ਵਚਨ-ਬਿਰਤਾਂਤ ਨੋਟ ਕਰਨ ਦਾ ਹੁਕਮ ਕਰ ਦਿੱਤਾ। ਵਹਿਮੀ ਜੀ ਨੇ ਕੋਈ ਪੰਜ ਦਹਾਕੇ ਅੱਖਰਾਂ ਦੇ ਸਾਥ ਵਿੱਚ ਬਿਤਾਏ। ਸਤਿਜੁਗ ਵਿੱਚ ਉਹਨਾਂ ਦੀਆਂ ਰਚਨਾਵਾਂ ਪਿਛਲੀ ਸਦੀ ਦੇ ਤੀਹਵਿਆਂ ਤੋਂ ਸ਼ੁਰੂ ਹੋ ਕੇ ਸੱਤਰਵਿਆਂ ਤਕ ਛਪੀਆਂ। ਸਤਿਗੁਰੂ ਪਰਤਾਪ ਸਿੰਘ ਜੀ ਦਾ ਗੁਰਤਾ ਕਾਲ (1906-1959 ਈ.) ਵਹਿਮੀ ਜੀ ਨੇ ਜੱਸ ਜੀਵਨ ਦੀਆਂ ਛੇ ਜਿਲਦਾਂ ਵਿੱਚ ਸਾਂਭ ਲਿਆ। ਕਵਿਤਾ ਅਤੇ ਇਤਿਹਾਸ-ਖੋਜ ਨਾਲ ਸਬੰਧਿਤ ਅਨੇਕ ਪੁਸਤਕਾਂ ਵੀ ਛਪੀਆਂ। ਵਹਿਮੀ ਜੀ ਸਫਲ ਗ੍ਰਹਿਸਤੀ ਸਨ। ਚਾਰ ਪੁੱਤਰਾਂ ਅਤੇ ਪੰਜ ਪੁੱਤਰੀਆਂ ਦੇ ਭਰੇ ਪੂਰੇ ਪਰਵਾਰ ਨੂੰ ਛੱਡ ਕੇ ਉਹ 19 ਜੁਲਾਈ 1978 ਨੂੰ ਪਿੰਡ ਬੁੱਢੀ ਮਾੜੀ ਜ਼ਿਲ੍ਹਾ ਸਿਰਸਾ (ਹਰਿਆਣਾ) ਵਿੱਚੋਂ ਵਿਦਆ ਹੋਏ ਸਨ।



*ਸਾਧੂ ਸਿੰਘ ਕਿਸਾਨ, ਸੁਵਰਨ ਸਿੰਘ ਵਿਰਕ ਅਤੇ ਮਾਸਟਰ ਅਮੀਕ ਸਿੰਘ*

ਵਹਿਮੀ ਜੀ ਦਾ ਪੋਤਰਾ ਗੁਰਭੇਜ ਸਿੰਘ ਗੁਰਾਇਆ ਲਿਖਦਾ ਹੈ ਕਿ ਵਹਿਮੀ ਜੀ ਦੀ ਜ਼ਮੀਨ ਤਾਂ ਉਹਨਾਂ ਦੇ ਚਾਰਾਂ ਪੁੱਤਰਾਂ ਵਿੱਚ ਵੰਡੀ ਗਈ ਪਰ ਉਹਨਾਂ ਦਾ ਬੌਧਿਕ, ਸਾਹਿਤਕ ਵਾਰਸ ਅਖਵਾਉਣ ਦਾ ਹੱਕਦਾਰ, ਵੱਡਾ ਪੁੱਤਰ ਸਾਧੂ ਸਿੰਘ ਕਿਸਾਨ ਹੀ ਬਣ ਸਕਿਆ। ਤੇ ਜੇ ਅਸੀਂ ਕਿਸਾਨ ਹੋਰਾਂ ਦੁਆਰਾ ਵਹਿਮੀ ਜੀ ਦੇ ਜੱਸ ਜੀਵਨ ਦੀ ਛਪਾਈ ਬਾਰੇ ਅਧੂਰੇ ਛੱਡੇ ਕਾਰਜਾਂ ਨੂੰ ਸਿਰੇ ਚੜ੍ਹਾਉਣ ਲਈ ਜਾਲੇ ਜੁੱਫਰ ਅਤੇ ਸਾਧੂ ਸਿੰਘ ਕਿਸਾਨ ਦੀਆਂ ਕਾਵਿ ਅਤੇ ਵਾਰਤਕ ਲਿਖਤਾਂ ਵਿਚਲੀ ਪ੍ਰੌੜ੍ਹਤਾ ਅਤੇ ਸਾਹਿਤਕ ਚਾਸ਼ਨੀ ਦਾ ਕਮਾਲ ਵੇਖੀਏ ਤਾਂ ਭਤੀਜੇ ਵੱਲੋਂ ਆਪਣੇ ਤਾਏ ਤੇ ਕੀਤੀ ਟਿੱਪਣੀ, ਅਤਿ ਕਥਨੀ ਨਹੀਂ ਜਾਪਦੀ।

ਸੰਤ ਤਰਨ ਸਿੰਘ ਵਹਿਮੀ ਦੀ ਲਿਖਤ ਮੁਤਾਬਿਕ, ਸਾਧੂ ਸਿੰਘ ਦਾ ਜਨਮ ਉਸਦੀ ਮਾਤਾ ਕਰਤਾਰ ਕੌਰ ਦੇ ਉਦਰ ਥੀਂ ਨਾਨਕੇ ਪਿੰਡ ਕੁਲ ਬਾਜਵਾ (ਸਿਆਲਕੋਟ-ਪਾਕਿਸਤਾਨ) ਵਿੱਚ, 2 ਫੱਗਣ 1987 ਬਿਕ੍ਰਮੀ, ਮੁਤਾਬਿਕ 13 ਫਰਵਰੀ, 1931 ਈ. ਨੂੰ ਹੋਇਆ ਸੀ। ਮਾਤਾ ਕਰਤਾਰ ਕੌਰ ਗੁਰਬਾਣੀ ਦਾ ਪਾਠ ਕਰਨ ਵਾਲੀ ਸੀ। ਇਸ ਬੀਬੀ ਵਿੱਚੋਂ ਸਾਧੂ ਸਿੰਘ, ਉਸ ਤੋਂ ਚਾਰ ਸਾਲ ਛੋਟਾ ਬਲੀ ਸਿੰਘ ਅਤੇ ਇਕ ਬੀਬੀ ਵੀਰੋ ਹੋਈ। ਫਿਰ ਇਹ ਮਾਤਾ ਕਰਤਾਰ ਕੌਰ ਚਲਾਣਾ ਕਰ ਗਈ। ਵਹਿਮੀ ਜੀ ਦੇ ਭਰੇ ਭਕੁੰਨੇ ਪਰਵਾਰ ਵਿੱਚ ਸਾਧੂ ਸਿੰਘ ਨੇ ਜਦੋਂ ਅੱਖਾਂ ਖੋਹਲੀਆਂ ਤਾਂ ਉਸ ਨੂੰ ਬਹੁਤ ਕੁਝ ਆਪਣੀ ਵਿਰਾਸਤ ਦੇ ਰੂਪ ਵਿੱਚ ਮਿਲ ਚੁੱਕਾ ਸੀ। ਇਹ ਉਹ ਘਰ ਸੀ ਜਿੱਥੇ ਪਿਛਲੇ ਸੱਤਰ ਸਾਲਾਂ ਤੋਂ ਨਾਮਧਾਰੀ ਸਾਧੂ ਸੰਤਾਂ ਦੇ ਕਮਰਕੱਸੇ ਖੁੱਲ੍ਹਦੇ ਸਨ ਅਤੇ ਘਰ ਵਿੱਚ ਨਾਮ ਬਾਣੀ ਦਾ ਪ੍ਰਵਾਹ ਚਲਦਾ ਸੀ। ਗੁਰਮੁਖੀ ਅੱਖਰ ਅਤੇ ਗੁਰਬਾਣੀ ਦਾ ਪਾਠ ਪਿਤਾ ਤੋਂ ਸਿੱਖਿਆ। ਹਿੰਦੀ ਪਿੰਡ ਦੇ ਪਾਂਧੇ ਪੁਰੋਹਿਤ ਤੋਂ ਪੜ੍ਹੀ ਅਤੇ ਉਰਦੂ ਫਾਰਸੀ ਲਈ ਪਿਤਾ ਨੇ ਪਿੰਡ ਦੇ ਮੌਲਵੀ ਜੀ ਪਾਸ

ਭੇਜਿਆ। ਪੜ੍ਹਨ ਵਿੱਚ ਜ਼ਹੀਨ ਸੀ ਸੋ ਉਹ ਹਿੰਦੀ ਉਰਦੂ ਵੀ ਗੁਜਾਰੇ ਜੋਗੀ ਸਿੱਖ ਗਿਆ ਅਤੇ ਗੁਰਬਾਣੀ ਦਾ ਪਾਠ ਤਾਂ ਬਚਪਨ ਵਿੱਚ ਹੀ ਸਰਲ ਕਰ ਲਿਆ। ਸਤਿਗੁਰੂ ਪਰਤਾਪ ਸਿੰਘ ਜੀ ਨੂੰ ਹਿੰਦੂ ਚੱਕ ਆਇਆਂ ਨੂੰ ਗੁਰਬਾਣੀ ਵਿੱਚ ਦਰਜ ਗੁਜਰੀ ਦੀ ਵਾਰ ਦੀ ਇਕ ਪਉੜੀ ਜ਼ੁਬਾਨੀ ਸ਼ੁੱਧ ਸੁਣਾ ਕੇ ਖੁਸ਼ੀਆਂ ਲਈਆਂ। ਫਿਰ ਸੰਬਤ 2000 ਬਿ. ਮੁਤਾਬਿਕ 1944 ਈ. ਦੇ ਹੋਲੇ ਦੇ ਮੇਲੇ ਸਮੇਂ ਸ੍ਰੀ ਭੈਣੀ ਸਾਹਿਬ, ਸ਼ੁੱਧ ਗੁਰਬਾਣੀ ਪਾਠ ਮੁਕਾਬਲੇ ਵਿੱਚ ਸਤਿਗੁਰੂ ਪਰਤਾਪ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਪਹਿਲਾ, ਸਨਮਾਨ ਹਾਸਲ ਕਰਕੇ ਪਿਤਾ ਦੁਆਰਾ ਕੀਤੀ ਮਿਹਨਤ ਸਫਲ ਕੀਤੀ। ਗੁਜਰਾਂ ਵਾਲੇ ਜਿੱਥੇ ਭੂਆ ਦਾ ਪੁੱਤਰ ਅਮਰੀਕ ਸਿੰਘ (ਹੁਣ ਮਾਸਟਰ ਜੀ) ਰਹਿੰਦੇ ਸਨ, ਕੁਝ ਚਿਰ ਅੰਗਰੇਜ਼ੀ ਪੜ੍ਹਨ ਲਈ ਸਮਾਂ ਲਾਇਆ ਸੀ।

ਸੰਨ 1941 ਵਿੱਚ ਪਿੰਡ ਹਿੰਦੂ ਚੱਕ ਦੇ ਕੁਝ ਸ਼ਰਾਬੀਆਂ ਕਬਾਬੀਆਂ ਨਾਲ ਸੰਤ ਤਰਨ ਸਿੰਘ ਵਹਿਮੀ ਹੋਰਾਂ ਦੀ ਲੜਾਈ ਹੋ ਗਈ। ਸੱਟ ਲਾਉਣ ਵਾਲਾ ਤਾਂ ਹੋਰ ਸੀ ਪਰ ਪਰਚਾ ਉਹਨਾਂ ਤੇ ਦਰਜ਼ ਹੋ ਗਿਆ। ਹੇਠਲੀ ਅਦਾਲਤ ਵਿੱਚੋਂ ਛੇ ਮਹੀਨੇ ਦੀ ਸਜ਼ਾ ਹੋਈ ਜੋ ਲਾਹੌਰ ਅਪੀਲ ਕਰਨ ਤੇ ਜ਼ਮਾਨਤ ਹੋ ਗਈ। ਹੁਣ ਵਹਿਮੀ ਜੀ ਨੇ ਸੰਕਲਪ ਕੀਤਾ ਕਿ ਆਪਾਂ ਭੈਣੀ ਸਾਹਿਬ ਰਹਿ ਕੇ ਸੱਤ ਮਹੀਨੇ ਸੇਵਾ ਕਰੀਏ ਤਾਂ ਜੋ ਇਸ ਤਰ੍ਹਾਂ ਹਾਈ ਕੋਰਟ ਵਿੱਚੋਂ ਇਹ ਛੇ ਮਹੀਨੇ ਦੀ ਕੈਦ ਤੋਂ ਮੁਕਤ ਹੋ ਜਾਈਏ। ਹਾਈ ਕੋਰਟ ਨੇ ਸਜ਼ਾ ਰੱਦ ਕਰ ਦਿੱਤੀ। ਵਹਿਮੀ ਜੀ ਨੇ ਆਪਣੀ ਪਤਨੀ ਬੀਬੀ ਕਰਤਾਰ ਕੌਰ ਅਤੇ ਲੜਕਿਆਂ ਸਾਧੂ ਸਿੰਘ ਤੇ ਬਲੀ ਸਿੰਘ ਸਮੇਤ 1942 ਈ. ਦੇ ਮਾਰਚ ਤੋਂ ਨਵੰਬਰ ਤੱਕ ਪੂਰੇ ਸੱਤ ਮਹੀਨੇ ਸ੍ਰੀ ਭੈਣੀ ਸਾਹਿਬ ਰਹਿ ਕੇ ਗੁਰੂ ਘਰ ਦੀ ਸੇਵਾ ਕਰਨ ਕਾ ਅਨੰਦ ਮਾਣਿਆ, ਜਿਸ ਵਿੱਚ ਦੋਹਾਂ ਬੱਚਿਆਂ ਨੇ ਵੀ ਹੱਥੀਂ ਸੇਵਾ ਕਰਨੀ ਅਤੇ ਫਿਰ ਸੁਬਹਾ, ਦੁਪਹਿਰ, ਸ਼ਾਮ ਦੇ ਦੀਵਾਨਾਂ ਦਾ ਰੰਗ ਮਾਨਣਾ। ਜਦੋਂ ਸਤਿਗੁਰੂ ਪਰਤਾਪ ਸਿੰਘ ਜੀ ਦੌਰੇ ਤੇ ਨਾਂ ਜਾਂਦੇ ਤਾਂ ਗੁਰੂ ਦਰਸ਼ਨਾਂ ਦਾ ਲਾਹਾ ਵੀ ਲੈਂਦੇ। ਇਉਂ ਸਾਧੂ ਸਿੰਘ ਤੇ ਬਲੀ ਸਿੰਘ ਦੋਹਾਂ ਲਈ ਨਾਮਧਾਰੀ ਜੀਵਨ ਜਾਚ ਵਿੱਚ ਪਰਪੱਕ ਹੋਣ ਦਾ ਮੁੱਢ ਬੱਝ ਗਿਆ। ਇਸ ਸਮੇਂ ਸਤਿਜੁਗ ਦੀ ਪਰਕਾਸ਼ਨਾ ਵੀ ਭੈਣੀ ਸਾਹਿਬ ਤੋਂ ਹੁੰਦੀ ਸੀ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਵੱਲੋਂ ਇਕ ਪੁਸਤਕਾਲਾ ਵੀ ਵਿਦਿਆਲੇ ਦੇ ਵਿਦਿਆਰਥੀਆਂ ਅਤੇ ਹੋਰਨਾਂ ਲਈ ਸਥਾਪਿਤ ਕੀਤਾ ਗਿਆ ਸੀ। ਇਉਂ ਸਾਧੂ ਸਿੰਘ ਨੂੰ ਪਿਤਾ ਦੇ ਨਾਲ ਵਿਹਲਾ ਸਮਾਂ ਕਿਤਾਬਾਂ ਦੀ ਸੰਗਤ ਵਿੱਚ ਬਿਤਾਉਣ ਦੀ ਚੇਟਕ ਵੀ ਇੱਥੋਂ ਹੀ ਲੱਗ ਗਈ। ਉਸ ਸਮੇਂ ਸਤਿਜੁਗ ਦੀ ਸੰਪਾਦਕੀ ਸੇਵਾ ਨਾਮਧਾਰੀ ਪੰਥ ਦੇ ਮਹਾਨ ਵਿਦਵਾਨ ਅਤੇ ਭਾਰਤੀ ਰਿਸ਼ੀ ਪਰੰਪਰਾ ਦੇ ਪਰਤੀਕ, ਮਾ. ਨਿਹਾਲ ਸਿੰਘ ਜੀ ਨਿਭਾਅ ਰਹੇ ਸਨ। ਵਹਿਮੀ ਜੀ ਨੇ ਸਾਧੂ ਸਿੰਘ ਨੂੰ ਕਿਹਾ ਕਿ ਜੇ ਲਿਖਣਾ ਸਿੱਖਣਾ ਹਈ ਤਾਂ ਦਿਨ ਵਿੱਚ ਕੁਝ ਸਮਾਂ ਮਾਸਟਰ ਜੀ ਦੀ ਸਿੱਖਿਆ ਲਿਆ ਕਰ। ਜਦੋਂ ਸਾਧੂ ਸਿੰਘ ਮਾਸਟਰ ਜੀ ਨੂੰ ਮਿਲਿਆ ਤਾਂ ਉਹਨਾਂ ਕਿਹਾ ਸੀ ਕਿ ਲਿਖਣ ਤੇ ਇਤਨੀ ਮਿਹਨਤ ਕਰ ਕਿ ਸ਼ਬਦ ਚੰਗਿਆੜੇ ਛੱਡਦੇ ਜਾਪਣ। ਸਾਧੂ ਸਿੰਘ ਲਿਖਦੇ ਹਨ ਕਿ ਮਾਸਟਰ ਜੀ ਦੀ ਸਿੱਖਿਆ ਤੇ ਪੂਰੀ ਤਰ੍ਹਾਂ ਅਮਲ ਨਹੀਂ ਕਰ ਸੱਕਿਆ, ਜਿਸ ਕਰਕੇ ਮਾਸਟਰ ਜੀ ਦੇ ਮਾਪਦੰਡ ਤੋਂ ਕੁਝ ਉਰ੍ਹਾਂ ਰਹਿ ਗਿਆ ਹਾਂ। ਪਰ ਮੈਂ ਜਿਵੇਂ ਜਿਵੇਂ ਉਹਨਾਂ ਦੀਆਂ ਕਵਿਤਾਵਾਂ ਅਤੇ ਵਾਰਤਕ ਦਾ ਪਾਠ ਕੀਤਾ ਹੈ ਉਹਨਾਂ ਵਿੱਚੋਂ ਚੰਗੀ ਲਿਖਤ ਦੇ ਸਾਰੇ ਹੀ ਗੁਣ ਨਜ਼ਰ ਆਏ ਹਨ। ਇਹ ਠੀਕ ਹੈ ਕਿ ਕਿਸਾਨ ਜੀ ਨੇ ਥੋਹੜਾ ਲਿਖਿਆ ਹੈ ਪਰ ਜੋ ਵੀ ਲਿਖਿਆ ਹੈ ਠੋਸ ਲਿਖਿਆ ਹੈ। ਉਹਨਾਂ ਦਾ ਅਧਿਅਨ ਬਹੁਤ ਵਿਸ਼ਾਲ ਸੀ, ਜਦੋਂ ਤੱਕ ਸਰੀਰ ਆਖੇ ਲੱਗਦਾ ਰਿਹਾ ਤਕਰੀਬਨ ਚਲਾਣੇ ਤੋਂ ਪੰਜ ਚਾਰ ਮਹੀਨੇ ਪਹਿਲਾਂ ਤੱਕ ਵੀ ਉਹ ਫੋਨ ਤੇ ਕੁਝ ਕਿਤਾਬਾਂ ਬਾਰੇ, ਮੇਰੇ ਨਾਲ ਚਰਚਾ ਕਰ ਲੈਂਦੇ ਸਨ ਜਿਹੜੀਆਂ ਉਹ ਪੜ੍ਹਨੀਆਂ ਚਾਹੁੰਦੇ ਸਨ। ਵਹਿਮੀ ਜੀ ਦੇ ਨਿਜੀ ਪੁਸਤਕਾਲੇ ਵਿੱਚ ਵੀ ਕਿਤਾਬਾਂ ਦੀ ਸੰਖਿਆ ਇਕ ਹਜ਼ਾਰ ਤੋਂ ਵੱਧ ਹੀ ਹੋਵੇਗੀ। ਇਹ ਸਾਰਾ ਗਿਆਨ ਯੁਵਾ ਸਾਧੂ ਸਿੰਘ ਦੇ ਦਿਸਹੱਦੇ ਵਿਸ਼ਾਲ ਕਰਨ ਦਾ ਨਮਿੱਤ ਬਣਿਆ।

ਦੇਸ਼ ਵੰਡਿਆ ਗਿਆ। ਪੁਰਖਿਆਂ ਦੀ ਧਰਤੀ ਤੋਂ ਰਾਤੋ ਰਾਤ ਲੋਕਾਂ ਨੂੰ ਦੇਸ਼ ਨਿਕਾਲੇ ਮਿਲ ਗਏ। ਕਿਸਾਨ ਪਰਵਾਰ ਵੀ ਚੜ੍ਹਦੇ ਪੰਜਾਬ ਦੇ ਤਦੋਕੇ ਜ਼ਿਲ੍ਹਾ ਹਿਸਾਰ ਦੀ ਸਿਰਸਾ ਤਹਿਸੀਲ ਦੇ ਪਿੰਡ, ਜੱਗਮਲੇਰੇ ਆ ਟਿਕਿਆ। ਹਿੰਦੂ ਚੱਕ ਰਹਿੰਦਿਆਂ ਹੀ ਸਾਧੂ ਸਿੰਘ ਦਾ ਰਿਸ਼ਤਾ ਸ੍. ਰਜਵੰਤ ਸਿੰਘ ਝੱਬਰ ਦੀ ਪੁੱਤਰੀ ਬੀਬੀ ਮਹਿੰਦਰ ਕੌਰ ਨਾਲ ਤੈਹ ਹੋ ਗਿਆ ਸੀ। ਸ੍. ਰਜਵੰਤ ਸਿੰਘ, ਅਵਤਾਰ ਸਿੰਘ ਦੋਵੇਂ ਭਰਾ, ਪੁਰਾਣੇ ਪਿੰਡ ਝੱਬਰ ਦੀ ਬਜਾਏ ਨਨਕਾਣਾ ਸਾਹਿਬ ਨੇੜੇ, ਨੌਂ ਚੱਕ ਝੱਬਰ ਵਿੱਚ ਰਹਿੰਦੇ ਸਨ। ਇਹ ਪਿੰਡ ਹਿੰਦੂ ਚੱਕ ਤੋਂ ਪੰਜਾਹ ਮੀਲ ਦੇ ਲਗਪਗ ਹੋਣ ਤੇ ਸਾਧੂ ਸਿੰਘ ਦੇ ਹਾਣੀ ਮਖੌਲ ਕਰਿਆ ਕਰਦੇ ਕਿ ਇਤਨੀ ਦੂਰ ਕਦੋਂ ਅੱਪੜੇਂਗਾ। ਕੁਦਰਤ ਨੇ ਵੰਡ ਤੋਂ ਬਾਅਦ ਉਹਦੇ ਸਹੁਰੇ ਪੇਕੇ ਜੱਗ ਮਲੇਰੇ, ਇੱਕੋ ਪਿੰਡ ਵਿੱਚ ਇਕੱਠੇ ਕਰ ਦਿਤੇ। ਆਜ਼ਾਦ ਦੇਸ਼ ਵਿੱਚ ਹੋਏ, ਸਤਿਗੁਰੂ ਪਰਤਾਪ ਸਿੰਘ ਜੀ ਦੀ ਹਜੂਰੀ ਵਿੱਚ, 1948 ਦੇ ਪਹਿਲੇ ਹੋਲੇ ਮਹੱਲੇ ਤੇ ਸਾਧੂ ਸਿੰਘ ਦਾ ਅਨੰਦ ਕਾਰਜ ਹੋ ਗਿਆ। ਬੀਬੀ ਮਹਿੰਦਰ ਕੌਰ 1998 ਵਿੱਚ ਅਧਰੰਗ ਤੋਂ ਪੀੜਿਤ ਹੋ ਕੇ, 2000 ਈ. ਦੇ ਸਤੰਬਰ ਮਹੀਨੇ ਦੇ ਆਰੰਭ ਵਿੱਚ ਚਲਾਣਾ ਕਰ ਗਈ ਸੀ। ਕਿਸਾਨ ਦੰਪਤੀ ਦੇ

ਗੁਰਬਖਸ਼ ਸਿੰਘ, ਹਰਜੀਤ ਸਿੰਘ ਅਤੇ ਸੋਹਣ ਸਿੰਘ ਤਿੰਨ ਪੁੱਤਰ ਅਤੇ ਗੁਰਬਚਨ ਕੌਰ ਅਤੇ ਸੁਖਦੀਪ ਕੌਰ ਦੋ ਪੁੱਤਰੀਆਂ ਹਨ ਜੋ ਕ੍ਰਮਵਾਰ ਸੰਤ ਨਗਰ ਅਤੇ ਤਲਵਾੜਾ ਖੁਰਦ ਵੱਸਦੀਆਂ ਹਨ।

ਸੰਨ 1957 ਈ. ਵਿੱਚ ਜੀਵਨ ਨਗਰ ਵਿਖੇ ਸਤਿਜੁਗ ਸੰਪਾਦਕ ਵਲੋਂ ਪ੍ਰੀਤਮ ਸਿੰਘ ਕਵੀ ਆ ਗਏ। ਸੰਤ ਤਰਨ ਸਿੰਘ ਵਹਿਮੀ ਨਾਲ ਉਹਨਾਂ ਦੀ ਸਾਹਿਤਕ ਸਾਂਝ ਬਣ ਗਈ। ਵਹਿਮੀ ਜੀ ਤੋਂ ਜੱਗ ਮਲੇਰਾ ਜੋ ਹੁਣ ਸੰਤ ਨਗਰ ਨਾਮ ਧਾਰਨ ਕਰ ਚੁੱਕਾ ਸੀ ਦੇ ਕੁਝ ਨਾਮਧਾਰੀ ਯੁਵਕ, ਕਵਿਤਾ ਦੀ ਸੇਧ ਲਿਆ ਕਰਦੇ ਸਨ। ਇਸ ਤੋਂ ਪਹਿਲਾਂ ਦੋ ਕੁ ਸਾਲ ਸੰਤ ਮੰਗਲ ਸਿੰਘ ਜੀ ਲਾਇਲਪੁਰੀ ਵੀ ਸਤਿਜੁਗੀ ਸੇਵਾ ਨਿਬਾਹ ਚੁੱਕੇ ਸਨ। ਉਹ ਵੀ ਵਧੀਆ ਕਵੀ ਸਨ। ਇਤਨੇ ਸਾਹਿਤਕਾਰਾਂ ਦੇ ਇਲਾਕੇ ਵਿੱਚ ਨਿਵਾਸ ਕਾਰਨ ਸਾਹਿਤ ਸਭਾ ਬਣਨ ਦਾ ਮਾਹੌਲ ਬਣ ਗਿਆ। ਜਲੰਧਰ ਵਿੱਚ ਕੁਝ ਸਮਾਂ ਪਹਿਲਾਂ ਕੇਂਦਰੀ ਪੰਜਾਬੀ ਲੇਖਕ ਸਭਾ ਦੀ ਸਥਾਪਨਾ ਵੀ ਪੰਜਾਹਵਿਆਂ ਦੇ ਆਰੰਭ ਵਿੱਚ, ਹੀਰਾ ਸਿੰਘ ਦਰਦ ਅਤੇ ਹੋਰ ਪੰਜਾਬੀ ਸਾਹਿਤਕਾਰਾਂ ਦੇ ਯਤਨਾਂ ਸਦਕਾ ਹੋ ਗਈ ਸੀ। ਇਸ ਦੀ ਹੱਲਾ ਸ਼ੇਰੀ ਨਾਲ ਸਥਾਨਕ ਸਭਾਵਾਂ ਵੀ ਬਣਨੀਆਂ ਸ਼ੁਰੂ ਹੋ ਗਈਆਂ ਸਨ। ਸੰਨ 1958 ਵਿੱਚ ਵਹਿਮੀ ਜੀ ਅਤੇ ਕਵੀ ਜੀ ਦੀ ਪਰੇਰਨਾ ਸਦਕਾ ਅਤੇ ਸੰਤ ਨਗਰ ਅਤੇ ਆਸਪਾਸ ਦੇ ਯੁਵਾ ਨਾਮਧਾਰੀ ਕਵੀਆਂ ਦੇ ਸਹਿਯੋਗ ਨਾਲ, ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਨੇ ਆਕਾਰ ਧਾਰਨ ਕਰ ਲਿਆ। ਪਹਿਲੀ ਪੀੜ੍ਹੀ ਦੇ ਕਵੀ ਲੇਖਕ ਵਹਿਮੀ ਜੀ, ਕਵੀ ਜੀ ਤੋਂ ਇਲਾਵਾ ਸੰਤ ਸ਼ਿੰਗਾਰ ਸਿੰਘ ਜੀ ਸ਼ਿੰਗਾਰ, ਸਰਧਾ ਸਿੰਘ ਨਿਮਾਣਾ, ਬਖਸ਼ੀਸ਼ ਸਿੰਘ ਸਫਰੀ ਆਦਿ ਅਤੇ ਨਵੇਂ ਪੂਰ ਵਿਚੋਂ ਮਾ. ਅਮਰੀਕ ਸਿੰਘ, ਸਾਧੂ ਸਿੰਘ ਕਿਸਾਨ, ਬਲਬੀਰ ਸਿੰਘ ਢਿੱਲੋਂ, ਗੁਰਭਜਨ ਸਿੰਘ, ਹਰਿਭਜਨ ਸਿੰਘ ਪਰਵਾਨਾ, ਗੁਰਦਿਆਲ ਸਿੰਘ ਪ੍ਰੀਤ, ਪ੍ਰਕਾਸ਼ ਸਿੰਘ ਰਾਇਸਰੀ, ਸੰਤੋਖ ਸਿੰਘ ਸਾਜਨ, ਗੁਰਬਖਸ਼ ਸਿੰਘ ਰਾਮੂਪਰੀ, ਜਸਵੰਤ ਸਿੰਘ ਜੋਸ਼ ਆਦਿ ਪ੍ਰਮੁੱਖ ਸਨ। ਇਹ ਵੀ ਸੰਜੋਗ ਸੀ ਕਿ ਵੀਹਵੀਂ ਸਦੀ ਦਾ ਇੱਕ ਪਰਮੁੱਖ ਜੁਝਾਰੂ ਲੋਕ-ਕਵੀ, ਸੰਤ ਰਾਮ ਉਦਾਸੀ ਵੀ ਸਭ ਤੋਂ ਪਹਿਲਾਂ ਉਸ ਦੌਰ ਵਿੱਚ ਐਸੇ ਸਾਹਿਤ ਸਭਾ ਨਾਲ ਜੁੜਿਆ ਸੀ। ਸਾਧੂ ਸਿੰਘ ਕਿਸਾਨ ਅਤੇ ਮਾ. ਅਮਰੀਕ ਸਿੰਘ ਹੋਰਾਂ ਦੀ ਅਗੁਆਈ ਹੇਠ ਇਹ ਸਾਹਿਤ ਸਭਾ ਪਿਛਲੇ 60 ਸਾਲਾਂ ਤੋਂ ਵੱਧ ਸਮੇਂ ਦਾ ਆਪਣਾ ਸਫਰ ਪੂਰਾ ਕਰ ਚੁੱਕੀ ਹੈ ਅਤੇ ਹੁਣ ਇਸ ਸਭਾ ਦੇ ਤੀਜੇ ਪੂਰ ਦੇ ਕਵੀਆਂ ਦਾ ਦੌਰ ਕ੍ਰਿਆਸ਼ੀਲ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਇਹਨਾਂ ਕਵੀਆਂ ਨੂੰ ਬਹੁਤ ਉਤਸ਼ਾਹਿਤ ਕਰਿਆ ਕਰਦੇ ਸਨ। ਭਾਰਤ ਦੀਆਂ ਦੁਰੇਡੀਆਂ ਥਾਂਵਾਂ ਅਤੇ ਵਿਦੇਸ਼ਾਂ ਵਿੱਚ ਵੀ ਕਿਸਾਨ ਜੀ ਅਤੇ ਹੋਰ ਕਵੀ ਕਵਿਤਾ ਪਾਠ ਲਈ ਜਾਇਆ ਕਰਦੇ ਸਨ। ਨਾਮਧਾਰੀ ਪੰਥ ਦੇ ਸਾਲਾਨਾ ਹੋਲਿਆਂ ਮਹੱਲਿਆਂ, ਅੱਸੂ ਦੇ ਮੇਲਿਆਂ, ਬਸੰਤ ਮੇਲੇ, ਸਤਿਗੁਰੂ ਸਾਹਿਬਾਨ ਦੇ ਪਰਕਾਸ਼ ਪੁਰਬ ਅਤੇ ਨਾਮਧਾਰੀ ਸ਼ਹੀਦੀ ਮੇਲਿਆਂ ਤੇ ਕਵੀ ਦਰਬਾਰਾਂ ਦੀਆਂ ਰੌਣਕਾਂ ਲੱਗਦੀਆਂ ਸਨ। ਇਉਂ ਕਿਸਾਨ ਜੀ ਦੇ ਜੀਵਨ ਦਾ ਵੱਡਾ ਹਿੱਸਾ ਇਹਨਾਂ ਸਮਾਗਮਾਂ ਵਿੱਚ ਬਤੀਤ ਹੁੰਦਾ। 1964 ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੰਡੀ, ਕੁੱਲੂ, ਮਨਾਲੀ ਆਦਿ ਦੀ ਪਰਬਤ ਯਾਤਰਾ ਕਰਨੀ ਸੀ। ਸਤਿਗੁਰੂ ਜੀ ਦੇ ਸਨੇਹ ਪਾਸ਼ ਵਿੱਚ ਬੱਝੇ ਇਲਾਕਾ ਜੀਵਨ ਨਗਰ ਦੇ ਅੱਠ ਕਵੀਆਂ ਨੇ ਕਿਸਾਨ ਜੀ ਸਮੇਤ ਆਪਣੇ ਪਿੰਡਾਂ (ਇਲਾਕਾ ਜੀਵਨ ਨਗਰ) ਤੋਂ ਚੱਲ ਕੇ, ਮਨਾਲੀ ਤੱਕ ਸਤਿਗੁਰੂ ਜੀ ਦੇ ਨਾਲ ਨਾਲ ਸਾਈਕਲਾਂ ਤੇ ਹੀ ਪਹਾੜੀ ਸਫਰ ਸਿਰੇ ਲਾ ਦਿੱਤਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਕੁਝ ਆਗੂ ਸਿੰਘਾਂ ਨੂੰ ਇਕ ਵੇਰ ਸੋਧ ਰੱਖਣ ਲਈ ਕਿਹਾ। ਉਹਨਾਂ ਵਿਚੋਂ ਇਕ ਨੇ ਕਿਹਾ, "ਜੇ ਸਾਧੂ ਸਿੰਘ ਕਿਸਾਨ ਰੱਖ ਲਵੇ ਤਾਂ ਅਸੀਂ ਵੀ ਰੱਖ ਲਵਾਂਗੇ।" ਅੰਦਰ ਬਾਹਰ ਰੋਜ਼ ਵਿਚਰਨ ਵਾਲੇ ਆਗੂਆਂ ਨੇ ਖਾਣ ਪਾਣ ਦੀਆਂ ਪਾਬੰਦੀਆਂ ਤੋਂ ਬਚਣ ਲਈ, ਆਪਣੇ ਵੱਲੋਂ ਇਹ ਅੜਿੱਕਾ ਢੂੰਡਿਆ ਸੀ। ਬੁੱਢੀ ਮਾੜੀ ਜਿੱਥੇ ਕਿਸਾਨ ਪਰਵਾਰ, ਸੰਤ ਨਗਰੋਂ ਕੁਝ ਵਰ੍ਹੇ ਕੱਟ ਕੇ ਆ ਟਿਕਿਆ ਸੀ, ਸਾਧੂ ਸਿੰਘ ਪੱਠੇ ਕੁਤਰਦੇ ਨੂੰ ਸਤਿਗੁਰੂ ਜੀ ਦਾ ਸੁਨੇਹਾ ਮਿਲਿਆ - ਤੁਰੰਤ ਪੁੱਜੋ। ਮੁੜ੍ਹਕੋ ਮੁੜ੍ਹਕੀ ਸਾਈਕਲ ਤੇ ਹਾਜ਼ਰ ਹੋਇਆ। ਜਦੋਂ ਸਤਿਗੁਰੂ ਜੀ ਹੁਕਮ ਸੁਣਾਇਆ, ਤੁਰੰਤ ਸੱਤ ਬਚਨ। ਸੋਚਣ ਦਾ ਵਕਤ ਹੀ ਨਾਂ ਮੰਗਿਆ। ਸੋਧ ਰੱਖ ਕੇ ਹੀ ਘਰ ਪੁੱਜਿਆ ਤੇ ਗੁਰੂ ਹੁਕਮ ਤੇ ਫੁੱਲ ਚੜ੍ਹਾਏ। ਬਹੁਤ ਸਾਰੇ ਪਰਬੰਧਕੀ ਕਾਰਜਾਂ ਵਿੱਚ ਵੀ ਜਿੱਥੇ ਤੇ ਜਦੋਂ ਵੀ ਸਤਿਗੁਰੂ ਜੀ ਹੁਕਮ ਕਰਦੇ, ਸਾਧੂ ਸਿੰਘ ਸੇਵਾ ਨਿਬਾਹੁੰਦੇ।

ਸਾਧੂ ਸਿੰਘ ਕਿਸਾਨ ਹੋਰਾਂ ਦੇ ਜ਼ਿੰਮੇ, 'ਜਸ-ਜੀਵਨ' ਵੱਡ ਆਕਾਰੀ ਗ੍ਰੰਥ ਦੀਆਂ ਪਹਿਲੀਆਂ ਤਿੰਨ ਜਿਲਦਾਂ ਛਪਵਾਉਣ ਦੀ ਵੱਡੀ ਸੇਵਾ ਵੀ ਲੱਗਦੀ ਹੈ। ਪਹਿਲੀਆਂ ਤਿੰਨ ਜਿਲਦਾਂ ਕ੍ਰਮਵਾਰ 1971, 74 ਅਤੇ 76 ਈ. ਵਿੱਚ ਤੇਜਾ ਸਿੰਘ ਸੇਠੀ ਹੋਰਾਂ ਦੇ ਤੇਜ ਪ੍ਰਿੰਟਿੰਗ ਪ੍ਰੈਸ, ਕਟੜਾ ਸ਼ੇਰ ਸਿੰਘ, ਅੰਮ੍ਰਿਤਸਰ ਤੋਂ ਛਪੀਆਂ ਸਨ। ਇਹ ਉਸ ਸਮੇਂ ਦੀ ਗੱਲ ਹੈ ਜਦੋਂ ਅੱਜ ਜਿਉਂ ਬੱਸਾਂ ਤੇ ਹੋਰ ਸੁਖ ਸਾਧਨਾਂ ਨੇ ਬੁੱਢੀ ਮਾੜੀ (ਐਲਨਾਬਾਦ) ਤੋਂ ਅੰਮ੍ਰਿਤਸਰ ਦਾ ਸਫਰ ਇਤਨਾ ਨੇੜੇ ਨਹੀਂ ਸੀ ਕੀਤਾ। ਗੱਡੀਆਂ ਬੱਸਾਂ ਦੀ ਕਈ ਥਾਂਈ ਅਦਲਾ ਬਦਲੀ ਤੇ ਜਾਂਦਿਆਂ ਵੀ ਰਾਤ

ਰਾਹ ਵਿੱਚ ਅਤੇ ਆਉਂਦਿਆਂ ਵੀ ਰਾਹ ਵਿਚ ਲੱਗਣੀ। ਘਰ ਵਿੱਚ ਸਭ ਤੋਂ ਵੱਡੇ ਹੋਣ ਕਾਰਨ, ਬੱਚੇ ਅਜੇ ਛੋਟੇ ਛੋਟੇ ਹੋਣ ਕਾਰਨ, ਖੇਤੀ ਅਤੇ ਪਰਵਾਰਿਕ ਜ਼ਿੰਮੇਵਾਰੀਆਂ ਵੀ ਨਿਬਾਹੁਣੀਆਂ। ਸਮਾਜ ਵਿੱਚ ਵੀ ਵਿਚਰਨਾਂ। ਵਹਿਮੀ ਜੀ ਆਪਣੀ ਵਧਦੀ ਉਮਰ ਤੇ ਕੁਝ ਸਰੀਰਕ ਅਹੁਰਾਂ ਕਾਰਨ, ਪੁਸਤਕ ਛਪਾਈ ਦਾ ਕਾਰਜ ਛੇਤੀ ਸੰਪੂਰਨ ਕਰਨ ਲਈ ਟੁੰਬਦੇ ਰਹਿੰਦੇ। ਅੰਮ੍ਰਿਤਸਰ ਦੇ ਅਨੇਕ ਗੇੜੇ ਕਦੇ ਵਹਿਮੀ ਜੀ ਨੂੰ ਲੈ ਕੇ ਅਤੇ ਕਦੇ ਉਹਨਾਂ ਤੋਂ ਬਗੈਰ, ਕਿਸਾਨ ਹੋਰਾਂ ਲਾਏ। ਵਹਿਮੀ ਜੀ ਦੇ ਲਿਖੇ ਨੂੰ ਵੀ ਪ੍ਰੈਸ ਵਾਲੇ ਪੜ੍ਹ ਨਹੀਂ ਸਨ ਸੱਕਦੇ। ਇਸ ਲਈ ਸਾਧੂ ਸਿੰਘ ਹੋਰਾਂ ਨੂੰ ਮਹੀਨਿਆਂ ਬੱਧੀ ਅੰਮ੍ਰਿਤਸਰ ਡੇਰੇ ਲਾ ਕੇ, ਮੂਲ ਲਿਖਤ ਟਾਈਪ ਵਾਲੇ ਨੂੰ ਪੜ੍ਹ ਕੇ ਸੁਨਾਉਣੀ ਪੈਂਦੀ। ਫਿਰ ਖਰੜਾ ਛਪਣ ਤੋਂ ਬਾਅਦ ਪਰੂਫ ਰੀਡਿੰਗ ਦਾ ਲੰਮਾ ਕਾਰਜ ਵੀ ਨਿਬਾਹੁੰਦੇ। ਇਹ ਉਹ ਸਮਾਂ ਸੀ ਜਦੋਂ ਵਹਿਮੀ ਪਰਵਾਰ ਇਕ ਫੌਜਦਾਰੀ ਮਾਮਲੇ ਕਾਰਨ ਮੁਸ਼ਕਿਲ ਸਮੇਂ 'ਚੋਂ ਲੰਘ ਰਿਹਾ ਸੀ। ਪਰਵਾਰ ਦੇ ਬਾਲਗ ਜੀਆਂ ਵਿੱਚੋਂ ਸਾਧੂ ਸਿੰਘ ਹੀ ਬਾਹਰ ਸੀ। ਵਹਿਮੀ ਜੀ ਆਪਣੀ ਸਥਿਤੀ ਨੂੰ ਵੇਖ ਕੇ ਵਾਰ ਵਾਰ ਸਾਧੂ ਸਿੰਘ ਨੂੰ ਕਹਿੰਦੇ ਸਨ ਵੇਖੀਂ ਕਿਤੇ ਮੁਕਦਮੇ ਦੀ ਪੈਰਵੀ ਵਿੱਚ ਹੀ ਸਾਰਾ ਸਮਾਂ ਨਾਂ ਲਾ ਛੱਡੀਂ, ਮੇਰੀਆਂ ਪੁਸਤਕਾਂ ਮੇਰੇ ਹੁੰਦਿਆਂ ਛਪ ਜਾਣ। ਤੇ ਇਹ ਸਾਧੂ ਸਿੰਘ ਦਾ ਸਿਰੜ ਅਤੇ ਮਜ਼ਬੂਤ ਮਨੋ ਸਥਿਤੀ ਸੀ ਕਿ ਦੋ ਭਾਗ ਪਹਿਲੇ ਵਹਿਮੀ ਜੀ ਦੇ ਹੁੰਦਿਆਂ ਛਪ ਗਏ ਅਤੇ ਤੀਸਰਾ ਛਪੇ ਦੀ ਖ਼ਬਰ ਤਾਂ ਵਹਿਮੀ ਜੀ ਨੂੰ ਮਿਲ ਗਈ ਸੀ, ਪਰ ਉਹ ਕਿਤਾਬਾਂ ਘਰ ਪੁੱਜਦਿਆਂ ਤੱਕ ਵਹਿਮੀ ਜੀ ਨਹੀਂ ਰਹੇ ਸਨ। ਸਾਧੂ ਸਿੰਘ ਨੂੰ 19 ਜੁਲਾਈ 1978 ਨੂੰ ਆਪਣੇ ਅੰਤਿਮ ਸਮੇਂ ਵੀ ਇਹੋ ਹਦਾਇਤ ਕੀਤੀ ਕਿ ਜੱਸ-ਜੀਵਨ ਦਾ ਬਾਕੀ ਛਪਣ ਵਾਲਾ ਹਿੱਸਾ, ਹਰ ਹਾਲਤ ਵਿੱਚ ਛਪ ਜਾਣਾ ਚਾਹੀਦਾ ਹੈ, ਜੋ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਤਹਿਤ, ਚਾਰ, ਪੰਜ ਅਤੇ ਛੇ ਭਾਗਾਂ ਵਿੱਚ ਨਾਮਧਾਰੀ ਦਰਬਾਰ ਨੇ 1991 ਤੋਂ 97 ਈ. ਤੱਕ ਛਪਵਾ ਦਿੱਤਾ।

ਜੱਸ ਜੀਵਨ ਛਪਵਾਉਣ ਦੀ ਬਿਖਮ ਘਾਲਣਾ ਜਿਉਂ ਹੀ ਕਿਸਾਨ ਜੀ ਨੇ ਵਹਿਮੀ-ਪਰਵਾਰ ਦੇ ਸਹਿਯੋਗ ਨਾਲ, ਉਹਨਾਂ ਦੇ ਚਲਾਣੇ ਤੋਂ ਬਾਅਦ 1996 ਈ. ਤੱਕ 18 ਵਰ੍ਹੇ ਲਗਾਤਾਰ 'ਸੰਤ ਤਰਨ ਸਿੰਘ ਵਹਿਮੀ ਸਿਮਰਤੀ ਸਾਹਿਤਕ ਸਮਾਗਮ' ਆਯੋਜਿਤ ਕੀਤੇ। ਇਹਨਾਂ ਸਮਾਗਮਾਂ ਦਾ ਆਯੋਜਨ ਪਿੰਡ ਬੁੱਢੀ ਮਾੜੀ, ਸ੍ਰੀ ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ, ਐਲਨਾਬਾਦ, ਸਿਰਸਾ ਆਦਿਕ ਅਸਥਾਨਾਂ ਤੇ ਬਦਲ ਬਦਲ ਕੇ ਕੀਤਾ ਜਾਂਦਾ ਤਾਂਕਿ ਸਥਾਨਕ ਸਾਹਿਤਕਾਰਾਂ ਦੀ ਹਾਜ਼ਰੀ ਯਕੀਨੀ ਬਣੇ। ਪੰਜਾਬੀ ਦੇ ਉੱਘੇ ਲੇਖਕ, ਕਵੀ, ਆਲੋਚਕ, ਪੱਤਰਕਾਰ ਇਹਨਾਂ ਵਿੱਚ ਭਾਗ ਲੈਂਦੇ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਇਹਨਾਂ ਸਮਾਰੋਹਾਂ ਨੂੰ ਕਈ ਵੇਰ ਨਿਵਾਜਿਆ ਕਰਦੇ ਸਨ। ਪੰਜਾਬੀ ਸਾਹਿਤ ਜਾਂ ਨਾਮਧਾਰੀ ਸਾਹਿਤ ਇਤਿਹਾਸ ਲੇਖਨ ਦੀ ਕਿਸੇ ਉੱਘੀ ਹਸਤੀ ਨੂੰ ਹਰ ਵਰ੍ਹੇ, ਸੰਤ ਤਰਨ ਸਿੰਘ ਵਹਿਮੀ ਸਨਮਾਨ ਨਾਲ ਅਲੰਕ੍ਰਿਤ ਕੀਤਾ ਜਾਂਦਾ। ਜਦੋਂ ਪਰਵਾਰ ਨੂੰ ਸਮਾਗਮ ਰਚਾਉਂਦਿਆਂ ਲੰਮਾਂ ਸਮਾਂ ਬੀਤ ਗਿਆ ਤਾਂ ਸਤਿਗੁਰੂ ਜੀ ਨੇ ਸੰਨ 1997 ਦੇ ਪਹਿਲੇ ਮਹੀਨਿਆਂ ਵਿੱਚ ਸ੍ਰੀ ਭੈਣੀ ਸਾਹਿਬ ਵਹਿਮੀ ਜੀ ਦੀ ਯਾਦ ਵਿੱਚ ਵੱਡਾ ਸਮਾਗਮ ਕਰਵਾ ਕੇ, ਅਗਲੇ ਕਈ ਸਾਲਾਂ ਤੱਕ ਇੱਥੇ ਹੀ ਵਹਿਮੀ ਯਾਦਗਾਰੀ ਸਮਾਗਮ ਕਰਵਾਏ। ਇਸੇ ਸਮੇਂ ਵਿੱਚ ਹੀ ਸੰਤ ਨਿਧਾਨ ਸਿੰਘ ਆਲਿਮ ਅਤੇ ਸੰਤ ਇੰਦਰ ਸਿੰਘ ਚੱਕਰਵਰਤੀ ਹੋਰਾਂ ਦੀ ਯਾਦ ਵਿੱਚ ਵੀ ਪ੍ਰੋਗਰਾਮ ਹੋਏ ਸਨ। ਕਿਸੇ ਹਰਿਆਣਾ ਵਾਸੀ ਪੰਜਾਬੀ ਲੇਖਕ, ਕਲਮਕਾਰ ਦੀ ਇਹ ਪ੍ਰਸਿੱਧੀ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਤੱਕ ਹੀ ਅੱਪੜ ਗਈ ਅਤੇ ਉਦੋਂ ਦੇ ਡਾਇਰੈਕਟਰ ਸ੍ਰੀ ਸੀ.ਆਰ. ਮੋਦਗਿੱਲ ਜੀ ਨੇ 'ਵਹਿਮੀ ਯਾਦਗਾਰੀ ਸਨਮਾਨ' ਹਰਿਆਣਾ ਦੇ ਪੰਜਾਬੀ ਲੇਖਕਾਂ ਲਈ ਜਾਰੀ ਕਰ ਦਿੱਤਾ। ਪਹਿਲਾਂ 51000 ਰੁਪੈ ਦਾ ਇਹ ਸਨਮਾਨ ਹੁਣ ਢਾਈ ਲੱਖ ਰੁਪੈ ਤਕ ਪੁੱਜ ਗਿਆ ਹੈ ਤੇ ਕਈ ਸੱਜਣ ਇਹਦੇ ਨਾਲ ਨਿਵਾਜੇ ਗਏ ਹਨ। ਇਸ ਕਾਰਜ ਦੀ ਸਫਲਤਾ ਪਿੱਛੇ ਵੀ ਸਤਿਗੁਰੂ ਜੀ ਦਾ ਆਸ਼ੀਰਵਾਦ ਅਤੇ ਸਾਧੂ ਸਿੰਘ ਦੀ ਕਾਰਜ ਕੁਸ਼ਲਤਾ ਸੀ।

ਸੰਨ 1970 ਈ. ਵਿੱਚ ਜੀਵਨ ਦੇ ਆਖਰੀ ਸਾਲਾਂ ਵਿੱਚ ਸੰਤ ਇੰਦਰ ਸਿੰਘ ਚੱਕਰਵਰਤੀ ਕੁਝ ਅਣਸੁਖਾਂਵੇਂ ਸਰੀਰਕ ਹਾਲਾਤ ਵਿੱਚ, ਬੁੱਢੀ ਮਾੜੀ ਪੁਰਾਣੇ ਮਿੱਤਰ ਵਹਿਮੀ ਜੀ ਕੋਲ ਕੁਝ ਸਮਾਂ ਆ ਕੇ ਰਹੇ ਸਨ। ਸਾਧੂ ਸਿੰਘ ਨੇ ਉਹਨਾਂ ਦੀ ਸੇਵਾ ਤੀਮਾਰਦਾਰੀ ਇਉਂ ਕੀਤੀ ਕਿ ਸੰਤ ਜੀ ਫਿਰ ਚੜ੍ਹਦੀ ਕਲਾ ਵਿਚ ਹੋ ਗਏ। ਨਵੰਬਰ 1976 ਵਿਚ ਜੀਵਨ ਦੇ ਆਖਰੀ ਪੜਾਅ ਤੇ ਪੰਜਾਬੀ ਦੇ ਵੱਡੇ ਨਾਮਣੇ ਵਾਲੇ ਸਾਹਿਤਕਾਰ ਸ੍. ਗੁਰਬਖਸ਼ ਸਿੰਘ ਪ੍ਰੀਤਲੜੀ, ਪੁੱਤਰ ਨਵਤੇਜ ਸਿੰਘ ਅਤੇ ਪੁੱਤਰੀ ਓਮਾਂ, ਭਾਪਾ ਪ੍ਰੀਤਮ ਸਿੰਘ ਦਿੱਲੀ ਆਦਿ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੱਦੇ ਤੇ ਇਲਾਕਾ ਜੀਵਨ ਨਗਰ ਵੇਖਣ ਆਏ ਸਨ। ਇਹਨਾਂ ਸਾਰਿਆਂ ਵੀ ਪ੍ਰੀਤਮ ਸਿੰਘ ਕਵੀ ਅਤੇ ਜਗਦੀਸ਼ ਸਿੰਘ ਵਰਿਆਮ ਦੇ ਨਾਲ ਬਜ਼ੁਰਗ ਲੇਖਕ (ਵਹਿਮੀ ਜੀ) ਜੋ ਹੁਣ ਨੇਤਰ ਵਿਹੂਣੇ ਸਨ, ਉਹਨਾਂ ਨਾਲ ਗੱਲਬਾਤ ਬੁੱਢੀ ਮਾੜੀ ਘਰ ਜਾ ਕੇ ਕੀਤੀ ਸੀ। ਸਾਧੂ ਸਿੰਘ ਪ੍ਰੀਤਲੜੀ ਦਾ ਪਾਠਕ ਤਾਂ ਕਈ ਚਿਰ ਤੋਂ ਸੀ, ਪਰਵਾਰਿਕ

ਪਰਿਵੇਸ਼ ਵਿਚੋਂ ਉਸਦੀ ਲੇਖਣੀ ਨੂੰ ਹੁੰਗਾਰਾ ਮਿਲਿਆ। ਕਵਿਤਾਵਾਂ ਤਾਂ ਉਹ ਭਰ ਜੁਆਨੀ ਤੋਂ ਲਿਖਦਾ, ਪੜ੍ਹਦਾ ਆ ਰਿਹਾ ਸੀ, ਆਖਰੀ ਉਮਰੇ ਉਸ ਨੇ ਵਾਰਤਕ ਤੇ ਵੀ ਹੱਥ ਅਜ਼ਮਾਇਆ। ਉਸ ਦੀਆਂ ਰਚਨਾਵਾਂ ਸਤਿਜੁਗ, ਵਰਿਆਮ, ਵਰਤਮਾਨ ਹਿੰਦੁਸਤਾਨ ਆਦਿ ਪਰਚਿਆਂ ਵਿੱਚ ਛੱਪਦੀਆਂ ਰਹੀਆਂ। ਸਿੱਖ ਇਤਿਹਾਸ ਨੂੰ ਉਸ ਤਾਰਕਿਕ ਵਿਧੀ ਨਾਲ ਘੋਖਿਆ, ਪਰਖਿਆ ਤੇ ਇਸ ਦੇ ਕੁਝ ਸ਼ਾਨਦਾਰ ਪਾਤਰਾਂ ਬਾਰੇ, ਇਤਿਹਾਸ ਦੀ ਧੂੜ ਝਾੜ ਪੂੰਝ ਕੇ ਕੀਮਤੀ ਲੇਖ ਲਿਖੇ। ਇਹ ਕਿਤਾਬਚਾ "ਸਿੱਖ ਇਤਿਹਾਸ ਦੀ ਝਲਕ'' ਨਾਂ ਹੇਠ 2005 ਵਿੱਚ ਛਪਿਆ। ਸੰਤ ਤਰਨ ਸਿੰਘ ਵਹਿਮੀ ਹੋਰਾਂ ਦੇ ਜੀਵਨ ਬਾਰੇ "ਸੱਚ ਦਾ ਸਾਥੀ'' 2009 ਵਿੱਚ, ਆਪਣੇ ਸੰਸਮਰਣਾਂ ਤੇ ਆਧਾਰਿਤ ਅਤੇ ਪੂਰਵਜਾਂ ਬਾਰੇ ਕੁਝ ਅਹਿਮ ਵਾਕਿਆਤ ਬਿਆਨਦੀਆਂ ਰਚਨਾਵਾਂ ਦੀ ਕਿਤਾਬ 2010 ਵਿੱਚ ਆਈ। ਚੇਤੇ ਦੀ ਪੈੜ 2010 ਵਿੱਚ ਛਪੀ। ਵਹਿਮੀ ਜੀ ਦੀਆਂ ਯਾਦਾਂ 1998 ਵਿੱਚ ਛਪੀ। 'ਅਖਾਣਾਂ ਦੀ ਖਾਣ ਗੁਰਬਾਣੀ' ਤੇ 'ਗੁਰਬਾਣੀ ਦੀਆਂ ਜੀਵਨ ਜੁਗਤਾਂ' 2012 ਵਿੱਚ ਪ੍ਰਕਾਸ਼ਿਤ ਹੋਈਆਂ। ਇਹ ਕਿਤਾਬਾਂ ਉਹਨਾਂ ਦੇ ਗੁਰਬਾਣੀ ਦੇ ਗੂਹੜ ਗਿਆਨ ਤੇ ਆਧਾਰਿਤ ਸਨ। ਸਮੁੱਚੀਆਂ ਕਵਿਤਾਵਾਂ ਦੀ ਕਿਤਾਬ 'ਕਿਸਾਨ ਕਿਰਤਾਂ' 2013 ਵਿੱਚ ਆਈ।

ਸੰਤ ਤਰਨ ਸਿੰਘ ਵਹਿਮੀ ਹੋਰਾਂ ਦੇ ਨਾਮਧਾਰੀ ਸਤਿਗੁਰੂ ਸਾਹਿਬਾਨ, ਉੱਘੀਆਂ ਹਸਤੀਆਂ ਤੇ ਸਾਧੂ ਸੰਤਾਂ ਬਾਰੇ ਸਤਿਜੁਗ ਦੇ ਵਿਸ਼ੇਸ਼ ਅੰਕਾਂ ਵਿੱਚ ਛਪੇ ਲੇਖਾਂ ਨੂੰ ਇਕੱਤਰ ਕਰਕੇ ਭਤੀਜੇ ਗੁਰਭੇਜ ਸਿੰਘ ਗੁਰਾਇਆ ਨਾਲ ਰਲ ਕੇ ਕਿਤਾਬ ਸੰਪਾਦਿਤ ਕੀਤੀ। ਇਹ ਕਿਤਾਬ 2014 ਵਿੱਚ ਛੱਪੀ। ਅਗਲਾ ਨਿਸ਼ਾਨਾ, ਵਹਿਮੀ ਜੀ ਦੀਆਂ ਸਤਿਜੁਗ ਵਿੱਚ ਚਾਰ ਦਹਾਕੇ ਤੱਕ ਛਪਦੀਆਂ ਰਹੀਆਂ ਕਵਿਤਾਵਾਂ ਨੂੰ ਸੰਪਾਦਿਤ ਕਰਕੇ ਛਪਵਾਉਣਾ ਸੀ ਪਰ ਅਚਾਨਕ ਸਿਹਤ ਵਿਗੜੀ। ਦਿਲ ਦੀਆਂ ਖ਼ੂਨ ਨਾੜੀਆਂ ਵਿੱਚ ਸਟੰਟ ਪਾਉਣੇ ਪਏ। ਆਗਿਆਕਾਰੀ ਪਰਵਾਰ ਨੇ ਖਿੜੇ ਮੱਥੇ ਸੇਵਾ ਕੀਤੀ।

ਪਰਵਾਰ ਵਿੱਚ ਛੋਟੇ ਦੋਵੇਂ ਪੁੱਤਰ ਬੁੱਢੀ ਮਾੜੀ ਅਤੇ ਵੱਡਾ ਗੁਰਬਖਸ਼ ਸਿੰਘ ਲੰਬੜਦਾਰ, ਐਲਨਾਬਾਦ ਮੰਡੀ ਵਿੱਚ ਰਹਿੰਦਾ ਹੈ। ਕਦੇ ਬੁੱਢੀ ਮਾੜੀ ਆ ਰਹਿਣਾ ਕਦੇ ਸ਼ਹਿਰ ਚਲੇ ਜਾਣਾ। ਯਾਰਾਂ ਵਰਗਾ ਛੋਟਾ ਭਰਾ, ਆਸਾ ਦੀ ਵਾਰ ਦਾ ਪ੍ਰਸਿੱਧ ਕੀਰਤਨੀਆਂ ਅਤੇ ਇਲਾਕੇ ਦੀ ਲੋਕ ਪੰਚਾਇਤ ਦਾ ਉੱਘਾ ਰੁਕਨ, ਬਲੀ ਸਿੰਘ 8 ਮਾਰਚ 2020 ਨੂੰ ਚਲਾਣਾ ਕਰ ਗਿਆ। ਉਹਨਾਂ ਦੇ ਸਸਕਾਰ ਲਈ ਜਦੋਂ ਮੈਂ ਬਾਅਦ ਦੁਪਹਿਰ ਬੁੱਢੀ ਮਾੜੀ ਪੁੱਜਾ ਤਾਂ ਕਿਸਾਨ ਜੀ ਭਰਾ ਦੀ ਮ੍ਰਿਤਕ ਦੇਹ ਦੇ ਲਾਗੇ ਹੀ ਦੂਜੇ ਮੰਜੇ ਤੇ ਪਏ ਸਨ। ਇੱਕੋ ਝੋਰਾ-"ਵਾਰੀ ਮੇਰੀ ਸੀ ਟੁਰ ਇਹ ਗਿਆ। ਹੁਣ ਮੇਰਾ ਇੱਥੇ ਕੀ ਕੰਮ ?'' 15 ਮਾਰਚ ਨੂੰ ਬਲੀ ਸਿੰਘ ਹੋਰਾਂ ਦੇ ਭੋਗ ਤੇ ਸਤਿਗੁਰੂ ਜੀ ਨੇ ਦਰਸ਼ਨ ਦਿੱਤੇ ਸਨ। ਕਿਸਾਨ ਜੀ ਨੂੰ ਤਕੜੇ ਹੋ ਕੇ ਭਾਣੇ ਵਿੱਚ ਰਹਿਣ ਦਾ ਹੁਕਮ ਹੋਇਆ। ਕਿਸਾਨ ਜੀ ਛੁੱਟੀ ਮੰਗਦੇ ਸਨ। ਪਾਸ ਖੜੇ ਭੂਆ ਦੇ ਪੁੱਤਰ ਮਾ. ਅਮਰੀਕ ਸਿੰਘ ਹੋਰੀਂ ਕਹਿਣ ਲੱਗੇ 'ਇਹਨੂੰ ਛੁੱਟੀ ਤਾਂ ਫਿਰ ਮੈਨੂੰ ਵੀ ਦੇ ਦਿਉ।' ਮਾਸਟਰ ਜੀ, ਕਿਸਾਨ ਜੀ ਤੋਂ ਪੌਣਾ ਕੁ ਸਾਲ ਵੱਡੇ ਹਨ। ਮੈਂ ਉਸ ਦਿਨ ਪਿੰਡ ਆਉਣ ਲੱਗਾ, ਆਖਰੀ ਦਰਸ਼ਨ ਕਿਸਾਨ ਜੀ ਦੇ ਕਰ ਕੇ ਆਇਆ ਸਾਂ। ਭੋਗ ਪੈਣ ਕਰਕੇ ਉਸ ਦਿਨ ਬਹੁਤ ਸਾਰੇ ਪੰਜਾਬੀ ਭਾਸ਼ਾ ਦੇ ਸਾਹਿਤਕਾਰ ਵੀ ਜੁੜੇ ਸਨ। ਸਭ ਕਿਸਾਨ ਜੀ ਨੂੰ ਵਾਰੀ ਵਾਰੀ ਆਉਣ ਲੱਗੇ ਮਿਲ ਰਹੇ ਸਨ। ਕਿਸਾਨ ਜੀ ਕਹਿ ਰਹੇ ਸਨ ਕਿ ਸਤਿਗੁਰੂ ਜੀ ਦੇ ਬਚਨਾਂ ਨਾਲ ਇਕ ਵੇਰ ਧੀਰਜ ਆਈ ਹੈ। ਫਿਰ ਦੇਸ਼ ਦੁਨੀਆਂ ਦਾ ਧਿਆਨ ਕੋਰੋਨਾ ਵਾਇਰਸ ਵੱਲ ਲੱਗ ਗਿਆ। 22 ਮਾਰਚ ਤੋਂ ਲੋਕ ਆਪਣੇ ਘਰਾਂ ਵਿੱਚ ਤਾੜੇ ਗਏ। ਕਿਸਾਨ ਜੀ ਗੁਰਬਖਸ਼ ਸਿੰਘ ਦੇ ਘਰ ਐਲਨਾਬਾਦ ਟਿਕ ਗਏ। ਜਿਸ ਦਿਨ ਬਲੀ ਸਿੰਘ ਨੂੰ ਗਏ ਨੂੰ ਉਨੱਤੀਵਾਂ ਦਿਨ ਹੋਇਆ ਸੀ, 6 ਅਪਰੈਲ ਦਿਨੇ ਸਾਢੇ ਗਿਆਰਾਂ ਵਜੇ, ਕਿਸਾਨ ਜੀ ਵੀ ਅੰਤਿਮ ਫ਼ਤੇਹ ਬੁਲਾ ਗਏ। ਮਿਰਤਕ ਦੇਹ ਪਿੰਡ ਲਿਆ ਕੇ ਸ਼ਾਮ ਪੰਜ ਵਜੇ ਤੱਕ ਸਸਕਾਰ ਕਰ ਦਿੱਤਾ। 8 ਅਪਰੈਲ ਨੂੰ ਦੁਪਹਿਰੇ ਉਹਨਾਂ ਨਮਿੱਤ ਪਾਠ ਦੇ ਭੋਗ ਬਾਅਦ, ਅੰਤਿਮ ਅਰਦਾਸ ਕੀਤੀ ਗਈ। ਸਭ ਕੁਝ ਬਹੁਤ ਸਹਿਜ ਰੂਪ ਵਿੱਚ ਹੋ ਗਿਆ।

ਮਾ. ਅਮਰੀਕ ਸਿੰਘ, ਸਾਧੂ ਸਿੰਘ ਕਿਸਾਨ ਅਤੇ ਬਲੀ ਸਿੰਘ ਗੁਰਾਇਆ, ਤਿੰਨਾਂ ਭਰਾਵਾਂ ਦੀ ਤਰਿਕੱੜੀ ਨਾਮਧਾਰੀ ਹੋਲਿਆਂ ਮੇਲਿਆਂ ਤੇ ਹੋਰ ਸਮਾਗਮਾਂ ਤੇ ਇਕੱਠੀ ਪੁੱਜਦੀ। ਸ੍ਰੀ ਭੈਣੀ ਸਾਹਿਬ ਦੇ ਇਹਨਾਂ ਪੁਰਬਾਂ ਤੇ 'ਵਰਿਆਮ' ਮਾਸਿਕ ਜਲੰਧਰ, ਸਤਿਜੁਗ ਦੇ ਸਟਾਲਾਂ ਤੇ ਆਉਂਦੇ ਜਾਂਦਿਆਂ ਨੂੰ ਮਿਲਦੇ। ਇਹਨਾਂ ਤਿੰਨਾਂ ਨਾਲ ਜਦੋਂ ਜਗਦੀਸ਼ ਸਿੰਘ ਵਰਿਆਮ, ਤਾਰਾ ਸਿੰਘ ਅਨਜਾਣ ਵੀ ਜੁੜ ਜਾਂਦੇ, ਚੋਭਾਂ, ਵਿਅੰਗ ਤੇ ਕਹਿਕਹੇ ਗੂੰਜ ਉੱਠਦੇ। ਕਿੱਥੇ ਤੁਰ ਗਏ ਉਹ ਸਾਡੇ ਹਾਸਿਆਂ ਦੇ ਬਾਦਸ਼ਾਹ, ਮਾਸਟਰ ਜੀ ਨੂੰ ਇਕੱਲਿਆਂ ਛੱਡ ਕੇ, ਰੱਬ ਖ਼ੈਰ ਕਰੇ।

-ਕਰੀਵਾਲਾ (ਸਿਰਸਾ)
ਸੰਪਰਕ: 99963-71716

# ਤੁਰ ਗਿਆ ਸੱਚਾ ਸੰਤ

-ਸੀ.ਆਰ. ਮੋਦਗਿਲ

ਕਹਿੰਦੇ ਨੇ ਨੇਕ ਆਦਮੀ ਦੀ ਦੋ ਘੜੀ ਦੀ ਸੰਗਤ ਵੀ ਤੁਹਾਨੂੰ ਅਪਣਾ ਬਣਾ ਸਕਦੀ ਹੈ। ਮੈਨੂੰ ਪੰਦਰ੍ਹਾਂ ਵਰ੍ਹੇ ਦੀ ਨੇੜਤਾ ਦਾ ਮਾਣ ਮਿਲਿਆ ਸੀ - ਸ੍ਰੀ ਸਾਧੂ ਸਿੰਘ ਕਿਸਾਨ ਹੋਰਾਂ ਕੋਲੋਂ। ਉਹ ਸੰਤ ਤਰਨ ਸਿੰਘ ਵਹਿਮੀ ਜੀ ਦੇ ਸਪੁੱਤਰ ਸਨ। ਮੈਂ ਉਹਨਾਂ ਦੀ ਨਿਜੀ ਤੋਂ ਲੈ ਕੇ ਪਰਵਾਰਕ ਜ਼ਿੰਦਗੀ ਤਕ ਐਨਾਂ ਨੇੜੇ ਹੋ ਕੇ ਜੀਵਿਆ ਕਿ ਮੈਨੂੰ ਕਿਸਾਨ ਜੀ ਵੱਡੇ ਅਤੇ ਬਲੀ ਸਿੰਘ ਛੋਟੇ ਭਰਾ ਲਗਦੇ ਸਨ। ਸੰਤ ਸੁਭਾਅ ਦਾ ਸਾਹਿਤਕ ਮਾਹੌਲ ਵਾਲਾ ਸਾਰਾ ਹੀ ਪਰਵਾਰ ਅਤੇ ਅੱਗੇ ਤੁਰੀ ਨਿਮਰਤਾ ਦੀ ਵਿਰਾਸਤ ਨੇ ਇਸ ਨੇਕ ਆਤਮਾ ਦੀ ਕਲਮ ਵਿੱਚ ਵੀ ਸੱਚ ਉਲੀਕਣ ਦਾ ਜੇਰਾ ਭਰਿਆ ਹੋਇਆ ਸੀ।

ਰਹਿਤ ਅਨੁਸਾਰ ਨਾਮਧਾਰੀ ਸੰਸਥਾ ਦੇ ਪੱਕੇ ਪੈਰੋਕਾਰ, ਮਿੱਠਾ ਬੋਲਣਾ, ਸੰਤੁਲਿਤ ਸਾਤਵਿਕ ਭੋਜਨ, ਪਰ ਕਲਮ ਸੱਚ ਤੋਂ ਮੂੰਹ ਨਹੀਂ ਸੀ ਮੋੜਦੀ। ਇੱਕ ਪੁਸਤਕ ਇਨਾਮੀ ਮੁਕਾਬਲੇ ਲਈ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਨੂੰ ਭੇਜੀ। ਉਸ ਤੇ ਇੱਕ ਮੁਲੰਕਣਕਾਰ ਨੇ ਕਹਿ ਦਿੱਤਾ ਕਿ ਇਸ ਵਿੱਚ ਭਾਸ਼ਾ ਅੱਖੜ ਅਤੇ ਰੁੱਖੀ ਹੈ ਜੋ ਕਿਸੇ ਦੇ ਵਿਅਕਤੀਤਵ ਨੂੰ ਭੰਡਦੀ ਹੈ।






*ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿੱਚ ਸ੍ਰ. ਸਾਧੂ ਸਿੰਘ ਕਿਸਾਨ ਅਤੇ ਸ੍ਰ. ਬਲੀ ਸਿੰਘ ਗੁਰਾਇਆ।*

ਮੇਰੀ ਇੱਛਾ ਸੀ ਕਿ ਕਿਸਾਨ ਜੀ ਨੂੰ ਪੁਰਸਕਾਰ ਮਿਲੇ ਪਰ ਨਿਯਮਾਂ ਵਿੱਚ ਬੱਝੇ ਨੇ 'ਅਫਸੋਸ ਹੈ' ਲਿਖ ਕੇ ਦੱਸ ਦਿੱਤਾ ਕਿ ਕਿਉਂ ਨਹੀਂ ਚੁਣੀ ਗਈ ਆਪਜੀ ਦੀ ਪੁਸਤਕ। ਹੱਸ ਕੇ ਕਹਿੰਦੇ, "ਕਿਸਾਨ ਹਾਂ ਫਿਰ ਸਾਧੂ ਹਾਂ। ਨਾ ਭਾਸ਼ਾ ਬਦਲਾਂਗਾ, ਨਾ ਸੱਚ ਤੋਂ ਮੂੰਹ ਮੋੜਾਂਗਾ। ਇਹ ਇਨਾਮ ਤਾਂ ਛੋਟੀ ਗੱਲ ਹੈ।" ਫਿਰ ਅਗਲੇ ਵਰ੍ਹੇ ਉਹਨਾਂ ਦੀ ਨਵੀਂ ਪੁਸਤਕ ਨੂੰ ਜੋ ਗੁਰਮਤਿ ਸੰਬੰਧੀ ਸੀ, ਪੁਰਸਕਾਰ ਮਿਲਿਆ। ਇਸ ਤਰ੍ਹਾਂ ਉਹ ਆਪਣੇ ਸਿਧਾਂਤਾਂ ਉਪਰ ਅਡੋਲ ਤੁਰਦੇ ਰਹੇ। ਹਮੇਸ਼ਾ ਹੀ ਮਾਸਟਰ ਅਮਰੀਕ ਸਿੰਘ ਤੇ ਸਾਧੂ ਸਿੰਘ ਕਿਸਾਨ ਇਕੱਠੇ ਵਿਚਰਦੇ ਰਹੇ।

ਕੁਝ ਦਿਨ ਪਹਿਲਾਂ ਮਾਸਟਰ ਜੀ ਨੇ ਇਹ ਦੁਖਦ ਸੂਚਨਾ ਦਿੱਤੀ ਕਿ ਭਾਈ ਬਲੀ ਸਿੰਘ ਪਰਲੋਕ ਸਿਧਾਰ ਗਏ ਹਨ। ਮੈਂ ਫੋਨ ਕੀਤਾ ਤਾਂ ਕਿਸਾਨ ਜੀ ਨੇ ਚੁੱਕਿਆ ਨਹੀਂ। ਫਿਰ ਸੋਚਿਆ, ਜਾ ਕੇ ਅਫਸੋਸ ਕਰਕੇ ਆਵਾਂਗਾ। ਪਰ 6 ਅਪ੍ਰੈਲ ਨੂੰ ਮਾਸਟਰ ਜੀ ਨੇ ਫਿਰ ਫੋਨ ਤੇ ਦੱਸਿਆ ਕਿ ਤੁਹਾਡਾ ਦੋਸਤ, ਵੱਡਾ ਭਰਾ, ਇੱਕ ਨੇਕ ਪ੍ਰਤਿਭਾ ਅਤੇ ਸਾਦਗੀ ਦੀ ਮੂਰਤ ਸ. ਸਾਧੂ ਸਿੰਘ ਕਿਸਾਨ ਵੀ ਸੰਸਾਰਿਕ ਯਾਤਰਾ ਪੂਰੀ ਕਰ ਗਏ ਹਨ।

ਇਸ ਪ੍ਰਤਿਭਾ ਦੇ ਪਰਲੋਕ ਵਿੱਚ ਪ੍ਰਭੂ ਚਰਨਾਂ ਵਿੱਚ ਸਥਾਨ ਦੀ ਗੱਲ ਤਾਂ ਉਹ ਆਪ ਸੁਰੱਖਿਅਤ ਕਰਕੇ ਗਏ ਹਨ। ਬਾਕੀ ਪਰਵਾਰ ਨੂੰ ਅਤੇ ਸਨੇਹੀਆਂ ਨੂੰ ਪਿਆ ਘਾਟਾ ਸ਼ਬਦਾਂ ਨਾਲ ਪੂਰਾ ਨਹੀਂ ਹੋਵੇਗਾ। ਮੇਰਾ ਮਾਲਿਕ ਸੁਮੱਤ ਬਖਸ਼ੇ।

# ਪਿਆਰੀਆਂ ਰੂਹਾਂ ਜੋ ਚੁਪ ਚੁਪੀਤੇ ਚਲੀਆਂ ਗਈਆਂ

-ਰਜਵੰਤ ਕੌਰ

ਵਰਿਆਮ ਦੇ ਪਾਠਕਾਂ ਵਾਸਤੇ ਸ੍ਰ. ਸਾਧੂ ਸਿੰਘ ਕਿਸਾਨ ਇਕ ਜਾਣਿਆ ਪਛਾਣਿਆਂ ਨਾਂ ਹੈ। ਅਤਿ ਦੁਖੀ ਹਿਰਦੇ ਨਾਲ ਇਹ ਸੂਚਿਤ ਕੀਤਾ ਜਾ ਰਿਹਾ ਹੈ ਕਿ ਉੱਘੇ ਲੇਖਕ ਅਤੇ ਸਾਧੂ ਬਿਰਤੀ ਵਾਲੇ ਸੁਘੜ ਸਿਆਣੇ ਕਿਸਾਨ- ਸ੍ਰ. ਸਾਧੂ ਸਿੰਘ ਕਿਸਾਨ ਜੀ 6 ਅਪਰੈਲ 2020 ਨੂੰ ਆਖਿਰੀ ਫਤਹਿ ਬੁਲਾ ਕੇ ਇਸ ਸੰਸਾਰ ਤੋਂ ਵਿਦਾ ਹੋ ਗਏ ਹਨ। ਜਦੋਂ ਤੋਂ ਵਿਆਮ ਹੋਂਦ ਵਿੱਚ ਆਇਆ ਹੈ, ਉਦੋਂ ਤੋਂ ਹੀ ਉਹ ਵਰਿਆਮ ਦੇ ਲੇਖਕ, ਪਾਠਕ, ਪ੍ਰਸ਼ੰਸਕ ਅਤੇ ਮਦਦਗਾਰ ਰਹੇ ਹਨ। ਉਨ੍ਹਾਂ ਦਾ ਸਦੀਵੀ ਵਿਛੋੜਾ ਬਹੁਤ ਵਡਾ ਘਾਟਾ ਵੀ ਹੈ ਅਤੇ ਬਹੁਤ ਦੁਖਦਾਈ ਵੀ ਹੈ। ਕਰੋਨਾ ਵਾਇਰਸ ਦੀ ਮਹਾਂਮਾਰੀ ਦੇ ਚਲਦਿਆਂ ਜਦੋਂ ਸਾਰੇ ਦੇਸ਼ ਵਿੱਚ ਤਾਲਾਬੰਦੀ ਹੋਈ, ਉਸੇ ਦੌਰਾਨ ਹੀ ਉਹਨਾਂ ਨੇ ਆਪਣੇ ਸਵਾਸ ਤਿਆਗੇ।

ਇਸੇ ਤਰ੍ਹਾਂ ਬੜੀ ਹੀ ਪਿਆਰੀ ਅਤੇ ਸਾਦ ਮੁਰਾਦੀ ਸ਼ਖਸੀਅਤ ਦੀ ਮਾਲਕਨ ਸਾਡੀ ਭੂਆਜੀ ਬੀਬੀ ਮਹਿੰਦਰ ਕੌਰ (ਸਿਰਸਾ) ਵੀ 14 ਅਪਰੈਲ 2020 ਨੂੰ ਇਸ ਦੁਨੀਆਂ ਤੋਂ ਵਿਦਾ ਹੋ ਗਏ। ਤਾਲਾਬੰਦੀ ਕਰਕੇ ਇਹ ਦੋਵੇਂ ਰੂਹਾਂ, ਜਿਨ੍ਹਾਂ ਦਾ ਸਾਡੀ ਜ਼ਿੰਦਗੀ ਵਿੱਚ ਅਹਿਮ ਰੋਲ ਰਿਹਾ ਹੈ, ਚੁੱਪ ਚੁਪੀਤੇ ਚਲੀਆਂ ਗਈਆਂ। ਉਨ੍ਹਾਂ ਦਾ ਸਸਕਾਰ ਅਤੇ ਭੋਗ ਪਰਵਾਰ ਦੇ ਸੀਮਿਤ ਮੈਂਬਰਾਂ ਦੀ ਹਾਜ਼ਰੀ ਵਿੱਚ ਹੀ ਪੈ ਸਕਿਆ। ਇਸ ਹਾਲਾਤ ਦੇ ਮੱਧੇਨਜ਼ਰ ਇੰਞ ਮਹਿਸੂਸ ਹੋ ਰਿਹਾ ਹੈ ਕਿ ਇਹ ਜਿਸ ਸਨਮਾਨ ਦੇ ਹੱਕਦਾਰ ਸਨ, ਉਹ ਨਹੀਂ ਹੋ ਪਾਇਆ। ਮਾਲਿਕ ਦੀ ਰਜ਼ਾ।

## ਆਖਿਰ ਛੁੱਟੀ ਮਿਲ ਹੀ ਗਈ

15 ਮਾਰਚ 2020 ਨੂੰ ਸ. ਸਾਧੂ ਸਿੰਘ ਕਿਸਾਨ ਜੀ ਦੇ ਛੋਟੇ ਭਰਾਤਾ ਸ੍ਰ. ਬਲੀ ਸਿੰਘ ਗੁਰਾਇਆ (ਜੋ 8 ਮਾਰਚ 2020 ਨੂੰ ਅਕਾਲ ਚਲਾਣਾ ਕਰ ਗਏ ਸਨ) ਦੇ ਭੋਗ ਸਮੇਂ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਕਿਸਾਨ ਜੀ ਦੇ ਘਰ ਚਰਨ ਪਾਏ। ਕਿਸਾਨ ਜੀ ਜੋ ਆਪਣੇ ਤੋਂ ਪਹਿਲਾਂ ਆਪਣੇ ਛੋਟੇ ਭਰਾ ਦੇ ਤੁਰ ਜਾਣ ਤੇ ਬਹੁਤ ਹੀ ਉਦਾਸ ਸਨ, ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਲਗਦੇ ਹੱਥ ਉਹਨਾਂ ਸਤਿਗੁਰੂ ਜੀ ਨੂੰ ਅਰਜ ਕੀਤੀ, "ਹੁਣ ਮੈਨੂੰ ਛੁੱਟੀ ਦੇ ਦਿਉ।" ਸਤਿਗੁਰੂ ਜੀ ਨੇ ਕਿਸਾਨ ਜੀ ਨੂੰ ਧਰਵਾਸ ਦਿਵਾਇਆ ਕਿ ਉਪਰ ਵਾਲੇ ਮਾਲਕ ਨੇ ਸਭ ਦੀ ਲਿਸਟ ਬਣਾਈ ਹੋਈ ਹੈ। ਸਭ ਨੇ ਆਪਣੀ ਆਪਣੀ ਵਾਰੀ ਚਲੇ ਜਾਣਾ ਹੈ। ਤੁਸੀਂ ਹੌਂਸਲਾ ਰਖੋ। ਇਹਨਾਂ ਬਚਨਾਂ ਨਾਲ ਕਿਸਾਨ ਜੀ ਮਾਲਕ ਦੀ ਰਜ਼ਾ ਵਿੱਚ ਰਾਜੀ ਹੋ ਗਏ। ਪਰ ਛੋਟੇ ਭਰਾ ਦੇ ਤੁਰ ਜਾਣ ਦੇ ਗਮ ਅਤੇ ਬੁਢਾਪੇ ਕਾਰਨ ਡਿੱਗ ਰਹੀ ਸਿਹਤ ਨੇ ਸਰੀਰ ਦਾ ਸਾਥ ਨਾ ਦਿੱਤਾ ਅਤੇ ਤਿੰਨ ਹਫਤਿਆਂ ਬਾਅਦ ਹੀ ਅਰਜੀ ਮਨਜ਼ੂਰ ਹੋ ਗਈ ਅਤੇ ਆਖਿਰ ਛੁੱਟੀ ਮਿਲ ਹੀ ਗਈ।




*ਸ੍ਰੀ ਭੈਣੀ ਸਾਹਿਬ ਵਿਖੇ ਵਰਿਆਮ ਦੇ ਸਟਾਲ ਤੇ ਸ੍ਰ. ਸਾਧੂ ਸਿੰਘ ਕਿਸਾਨ, ਸ੍ਰ. ਤਾਰਾ ਸਿਘ ਅਨਜਾਣ ਅਤੇ ਸ੍ਰ. ਜਗਦੀਸ਼ ਸਿੰਘ ਵਰਿਆਮ।*

ਕਿਸਾਨ ਜੀ ਨਾਮਧਾਰੀ ਪੰਥ ਦੇ ਉੱਘੇ ਵਿਦਵਾਨ- ਜਸ ਜੀਵਨ ਦੇ ਰਚਇਤਾ- ਸੰਤ ਤਰਨ ਸਿੰਘ ਵਹਿਮੀ ਜੀ ਦੇ ਸਪੁੱਤਰ ਸਨ। ਇਹ ਕਿਸਾਨ ਜੀ ਦਾ ਸੁਭਾਗ ਸੀ ਕਿ ਇਹਨਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਰਤਾ ਕਾਲ ਵਿੱਚ ਅੱਖਾਂ ਖੋਲ੍ਹੀਆਂ ਅਤੇ ਜਵਾਨੀ ਵਿੱਚ ਪੈਰ ਧਰਿਆ। ਜ਼ਿੰਦਗੀ ਦੇ ਅਗਲੇ 53 ਸਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਨੇੜਤਾ ਦਾ ਅਨੰਦ ਮਾਣਦੇ ਹੋਏ, ਸਤਿਗੁਰੂ ਜੀ ਵਲੋਂ ਦਿੱਤੇ ਗਏ ਚੁਣੌਤੀਆਂ ਭਰਪੂਰ ਕਾਰਜ ਸਿਰੇ ਚਾੜ੍ਹੇ ਅਤੇ ਬੇਅੰਤ ਖੁਸ਼ੀਆਂ ਪ੍ਰਾਪਤ ਕੀਤੀਆਂ। ਜੀਵਨ ਦੇ ਅਖੀਰੀ ਅੱਠ ਸਾਲ ਸਤਿਗੁਰੂ ਉਦੈ ਸਿੰਘ ਜੀ ਤੋਂ ਪਿਆਰ ਅਤੇ ਬਖਸ਼ਿਸ਼ਾਂ ਪ੍ਰਾਪਤ ਕੀਤੀਆਂ।

ਮੈਂ ਕਿਸਾਨ ਜੀ ਨੂੰ ਆਪਣੇ ਬਚਪਨ ਤੋਂ ਹੀ ਸਾਡੇ ਘਰ ਜਲੰਧਰ ਆਉਂਦੇ ਹੋਏ ਦੇਖਦੀ ਰਹੀ ਹਾਂ। ਉਹ ਮੈਨੂੰ ਕਦੇ ਵੀ ਓਪਰੇ ਨਹੀਂ ਜਾਪੇ। ਉਹਨਾਂ ਦੇ ਆਉਣ ਤੇ ਸਾਡੇ ਘਰ ਦਿਆਂ ਨੂੰ ਵੀ ਚਾਅ ਚੜ੍ਹ ਜਾਣਾ ਤੇ ਉਹਨਾਂ ਵੀ ਸਾਰਿਆਂ ਨਾਲ ਬੜਾ ਮੋਹ ਕਰਨਾ। ਮੇਰੇ ਵਿਆਹ ਤੋਂ ਬਾਅਦ ਮੇਰੇ ਸਹੁਰੇ




*ਪਾਕਿਸਤਾਨ ਦੀ ਯਾਤਰਾ ਦੌਰਾਨ ਇੱਕ ਸਮਾਗਮ ਵਿੱਚ ਬੈਠੇ ਸ੍ਰ. ਬਲੀ ਸਿੰਘ ਗੁਰਾਇਆ, ਸ੍ਰ. ਸਾਧੂ ਸਿੰਘ ਕਿਸਾਨ, ਮਾਸਟਰ ਅਮਰੀਕ ਸਿੰਘ ਅਤੇ ਹੋਰ।*

ਘਰ ਵੀ ਉਹਨਾਂ ਦਾ ਆਨਾ ਜਾਨਾ ਰਿਹਾ। ਉਹ ਮੇਰੇ ਪਿਤਾ ਸ੍ਰ. ਜਗਦੀਸ਼ ਸਿੰਘ ਵਰਿਆਮ ਅਤੇ ਧਰਮ ਪਿਤਾ ਸ੍ਰ. ਤਾਰਾ ਸਿੰਘ ਅਨਜਾਣ ਜੀ ਦੇ ਅਤਿ ਕਰੀਬੀ ਮਿੱਤਰ ਸਨ। ਇਸ ਤੋਂ ਇਲਾਵਾ ਮੈਂ ਉਹਨਾਂ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਣ ਵਾਲੇ ਮੇਲਿਆਂ-ਸਮਾਗਮਾਂ ਤੇ ਵੀ ਮਿਲਦੀ ਰਹੀ। ਮੈਂ ਹਮੇਸ਼ਾ ਉਹਨਾਂ ਨੂੰ ਚੜ੍ਹਦੀ ਕਲਾ ਵਿੱਚ ਹੀ ਵੇਖਿਆ। ਖਿੜ੍ਹਿਆ ਮੱਥਾ, ਹੱਸੂ ਹੱਸੂ ਕਰਦਾ ਚਿਹਰਾ, ਮਿੱਠੀ ਬਾਣੀ ਤੇ ਬੁਲੰਦ ਅਵਾਜ਼। ਭੈਣੀ ਸਾਹਿਬ ਮੇਲਿਆਂ ਤੇ ਵਰਿਆਮ ਦੇ ਸਟਾਲ 'ਤੇ ਕਿਸਾਨ ਜੀ ਅਤੇ ਮਾਸਟਰ ਅਮਰੀਕ ਸਿੰਘ ਜੀ ਅਕਸਰ ਆ ਕੇ ਬੈਠਦੇ। ਕਿੰਨਾ ਕਿੰਨਾ ਚਿਰ ਭਾਜੀ (ਵਰਿਆਮ ਜੀ) ਅਤੇ ਪਿਤਾਜੀ (ਅਨਜਾਣ ਜੀ) ਨਾਲ ਵਿਚਾਰ ਵਟਾਂਦਰਾ ਵੀ ਕਰਦੇ ਅਤੇ ਹਾਸਾ ਠੱਠਾ ਵੀ ਕਰਦੇ। ਉਨ੍ਹਾਂ ਦੋਹਾਂ ਦੇ ਇਸ ਦੁਨੀਆਂ ਤੋਂ ਚਲੇ ਜਾਣ ਦੇ ਬਾਅਦ ਵੀ ਕਿਸਾਨ ਜੀ ਅਤੇ ਮਾਸਟਰ ਜੀ ਸਾਡੇ ਕੋਲ ਵਰਿਆਮ ਦੇ ਸਟਾਲ ਤੇ ਆ ਕੇ ਬੈਠਦੇ ਰਹੇ ਹਨ ਅਤੇ ਹੌਂਸਲਾ ਤੇ ਅਸ਼ੀਰਵਾਦ ਦੇਂਦੇ ਰਹੇ ਹਨ। ਵਰਿਆਮ ਦਾ ਨਵਾਂ ਅੰਕ ਜਦੋਂ ਵੀ ਉਨ੍ਹਾਂ ਨੂੰ ਪਹੁੰਚਦਾ, ਉਹ ਮੈਨੂੰ ਜਰੂਰ ਫੋਨ ਕਰਦੇ ਅਤੇ ਖੂਬ ਹੌਂਸਲਾ ਵਧਾਉਂਦੇ ਅਤੇ ਅੱਗੇ ਵਧਣ ਦੀ ਪ੍ਰੇਰਨਾ ਵੀ ਦਿੰਦੇ। ਮਾਸਟਰ ਜੀ ਅਤੇ ਕਿਸਾਨ ਜੀ ਅਕਸਰ ਇਕੱਠੇ ਹੀ ਆਉਂਦੇ ਜਾਂਦੇ ਸਨ। ਕਦੇ ਕਦੇ ਇਹਨਾਂ ਨਾਲ ਬਲੀ ਸਿੰਘ ਅੰਕਲ ਜੀ ਨੇ ਵੀ ਹੋਣਾ। ਦੇਖਣ ਨੂੰ ਤੇ ਇਹ ਬਜ਼ੁਰਗ ਲਗਦੇ ਸਨ, ਪਰ ਮਨ, ਬਚਨ ਅਤੇ ਕਰਮ ਤੋਂ ਜਵਾਨ ਸਨ। ਇਸ ਲਈ ਮੈਂ ਇਹਨਾਂ ਨੂੰ Old boys ਕਹਿੰਦੀ ਸੀ। ਇਹ ਸੁਣ ਕੇ ਉਹ ਬਹੁਤ ਖੁਸ਼ ਹੁੰਦੇ।

ਭਾਜੀ ਨਾਲ ਉਹਨਾਂ ਨੂੰ ਅੰਦਰੋਂ ਪਿਆਰ ਸੀ। ਜਦੋਂ ਸਿਹਤ ਢਿੱਲੀ ਹੋਣ ਕਰਕੇ ਭਾਜੀ ਆਪਣੇ ਆਖਿਰੀ ਦਿਨਾਂ ਵਿੱਚ ਸ੍ਰੀ ਭੈਣੀ ਸਾਹਿਬ ਆ ਗਏ ਤਾਂ ਕਿਸਾਨ ਜੀ ਵੀ ਉੱਥੇ ਆ ਗਏ। ਕਹਿੰਦੇ ਮੈਂ ਘਰ ਕੀ ਕਰਨਾ? ਐਥੇ ਜਗਦੀਸ਼ ਕੋਲ ਬੈਠਾ ਰਿਹਾ ਕਰਾਂਗਾ। ਦਿਨੇ ਉਹਨਾਂ ਨੇ ਭਾਜੀ ਕੋਲ ਆ ਕੇ ਬੈਠਣਾ ਤੇ ਰਾਤੀਂ ਆਪਣੇ ਡੇਰੇ ਕਵੀ ਜੀ (ਸ੍ਰ. ਪ੍ਰੀਤਮ ਸਿੰਘ ਕਵੀ) ਦੇ ਘਰ ਚਲੇ ਜਾਣਾ। ਸਾਲ 2015 ਦੇ ਦਸੰਬਰ ਦੇ ਅਖੀਰਲੇ ਦਿਨਾਂ ਵਿੱਚ ਭਾਜੀ ਸਾਡੇ ਕੋਲ ਲੁਧਿਆਣੇ ਵਾਲੇ ਘਰ ਆਏ ਜਿੱਥੇ ਪਰਵਾਰਕ ਮੈਂਬਰਾਂ ਦੇ ਨਾਲ ਵਰਿਆਮ ਦੇ 'ਸਤਿਗੁਰੂ ਰਾਮ ਸਿੰਘ 200 ਸਾਲਾ ਵਿਸ਼ੇਸ਼ ਅੰਕ' ਦੀ ਤਿਆਰੀ ਵਾਸਤੇ ਬੈਠਕ ਹੋਈ। ਇਸ ਵਿੱਚ ਵੀ ਕਿਸਾਨ ਜੀ ਮੌਜੂਦ ਸਨ ਅਤੇ ਆਪਣੇ ਸੁਝਾਅ ਰੱਖੇ। ਭਾਜੀ ਦੇ ਚੜ੍ਹਾਈ ਕਰ ਜਾਣ ਤੋਂ ਬਾਅਦ ਉਹਨਾਂ ਦੇ ਭੋਗ ਤੇ ਵੀ ਕਿਸਾਨ ਜੀ ਨੇ ਆਪਣੀ ਕਵਿਤਾ ਰਾਹੀਂ

ਜਿਹੜੀ ਸ਼ਰਧਾਂਜਲੀ ਦਿੱਤੀ, ਉਸ ਵਿੱਚ ਵੀ ਉਹਨਾਂ ਨੇ ਸਤਿਗੁਰੂ ਜੀ ਅੱਗੇ ਹਾੜ੍ਹਾ ਕੱਢਿਆ ਸੀ ਕਿ ਜਗਦੀਸ਼ ਵਰਿਆਮ ਦਾ ਵਿਛੋੜਾ ਕਿਉਂ ਦਿੱਤਾ? ਉਹ ਕਦੇ ਵੀ ਕਿਸੇ ਦੇ ਸੁੱਖ ਦੁੱਖ ਦੇ ਪਹੁੰਚਣ ਤੋਂ ਪਿੱਛੇ ਨਹੀਂ ਰਹੇ ਸਨ, ਪਰ ਸਮੇਂ ਦੀ ਖੇਡ ਦੇਖੋ - ਉਹਨਾਂ ਦੇ ਅੰਤਿਮ ਦਰਸ਼ਨ ਅਤੇ ਅੰਤਿਮ ਅਰਦਾਸ ਵਿੱਚ ਪਰਵਾਰ ਤੋਂ ਇਲਾਵਾ ਕੋਈ ਵੀ ਸ਼ਾਮਿਲ ਨਹੀਂ ਹੋ ਸਕਿਆ। ਅਸੀਂ ਉਹਨਾਂ ਨੂੰ ਸ਼ਰਧਾਂਜਲੀ ਤੇ ਨਹੀਂ ਦੇ ਪਾਏ ਪਰ ਸ਼ਰਧਾਂਜਲੀ ਵਜੋਂ ਉਹਨਾਂ ਦਾ ਆਪਣਾ ਲਿਖਿਆ ਲੇਖ 'ਉਤਸ਼ਾਹ ਦਾ ਕਮਾਲ' ਛਾਪ ਰਹੇ ਹਾਂ ਜਿਸ ਵਿੱਚ ਉਹਨਾਂ ਨੇ ਆਪਣੇ ਪਿਤਾ ਸੰਤ ਤਰਨ ਸਿੰਘ ਵਹਿਮੀ ਜੀ ਦੀ ਮਿਹਨਤ ਅਤੇ ਹੱਲਾ ਸ਼ੇਰੀ ਸਦਕਾ ਨਿੱਕੀ ਉਮਰ ਵਿੱਚ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਹੋਣ ਵਾਲੇ ਪਾਠ ਮੁਕਾਬਲੇ ਵਿੱਚ ਪਹਿਲਾ ਇਨਾਮ ਜਿੱਤਣ ਦਾ ਅਤਿ ਸੁੰਦਰ ਵਰਨਣ ਕੀਤਾ ਹੈ।

ਆਪਣੇ ਸਤਿਗੁਰੂ ਤੇ ਉਹਨਾਂ ਨੂੰ ਅਥਾਹ ਸ਼ਰਧਾ ਸੀ, ਜਿਸ ਸਦਕਾ ਸਾਰੀ ਉਮਰ ਉਹ ਆਪਣੇ ਕੰਮ ਨੇਪਰੇ ਚਾੜ੍ਹਦੇ ਰਹੇ। ਉਹ ਸਤਿਗੁਰੂ ਉਦੈ ਸਿੰਘ ਜੀ ਦੇ ਵੀ ਅਤਿ ਸ਼ਰਧਾਵਾਨ ਸਿੱਖ ਸਨ। ਮੈਂ ਉਹਨਾਂ ਦੇ ਕਮਰੇ ਵਿੱਚ ਸਤਿਗੁਰੂ ਉਦੈ ਸਿੰਘ ਜੀ ਦੀ ਉਹ ਤਸਵੀਰ ਵੇਖੀ ਜੋ ਉਹਨਾਂ ਨੇ ਵਰਿਆਮ ਦੇ ਟਾਈਟਲ ਤੋਂ ਲੈ ਕੇ ਆਪਣੀ ਅਲਮਾਰੀ ਦੇ ਪੱਲੇ ਤੇ ਚਿਪਕਾਈ ਹੋਈ ਸੀ। ਇਸ ਗੱਲ ਦਾ ਜ਼ਿਕਰ ਵੀ ਉਹਨਾਂ ਉਸ ਟਾਈਟਲ ਦੀ ਤਾਰੀਫ਼ ਕਰਦਿਆਂ ਮੇਰੇ ਨਾਲ ਕੀਤਾ ਸੀ।

ਕਿਸਾਨ ਜੀ ਵਧੀਆ ਕਵੀ ਅਤੇ ਲੇਖਕ ਸਨ। ਉਹਨਾਂ ਦੀ ਲੇਖਣੀ ਸਰਲ, ਸੁੰਦਰ ਅਤੇ ਸੱਚ ਨੂੰ ਪ੍ਰਣਾਈ ਹੁੰਦੀ ਸੀ। ਚਾਹੇ ਮਾਤਾ ਚੰਦ ਕੌਰ ਦੇ ਕਾਤਿਲਾਂ ਨੂੰ ਲਾਹਨਤਾਂ ਪਾਉਣ ਦੀ ਗੱਲ ਹੋਵੇ ਜਾਂ ਮਾਸੂਮ ਬੱਚੀਆਂ ਨਾਲ ਜਬਰ ਜਨਾਹ ਕਰਨ ਵਾਲੇ ਜਾਲਿਮਾਂ ਨੂੰ ਫਟਕਾਰਾਂ ਪਾਉਣ ਦੀ ਗੱਲ ਹੋਵੇ, ਉਹ ਸੱਚ ਲਿਖਣ ਤੋਂ ਡਰਦੇ ਨਹੀਂ ਸਨ।

ਕਿਸਾਨ ਜੀ ਨਾਮਧਾਰੀ ਸਾਹਿਤ ਸਭਾ ਜੀਵਨ ਨਗਰ ਦੇ ਪ੍ਰਧਾਨ ਰਹੇ ਹਨ। ਕਿਸਾਨ ਜੀ ਦੀ ਸਰਪ੍ਰਸਤੀ ਹੇਠ ਇਸ ਸਾਹਿਤ ਸਭਾ ਨੇ ਸੰਨ 2000 ਵਿੱਚ ਵਰਿਆਮ ਦੀ ਸਿਲਵਰ ਜੁਬਲੀ ਦਾ ਜਸ਼ਨ ਮਨਾਇਆ ਅਤੇ ਭਾਜੀ ਨੂੰ ਸਨਮਾਨਿਤ ਕੀਤਾ। ਇਸ ਤੋਂ ਪਹਿਲਾਂ ਵੀ ਇਸੇ ਪਰਵਾਰ ਨੇ ਸੰਨ 1986 ਵਿੱਚ ਪਹਿਲਾ 'ਸੰਤ ਤਰਨ ਸਿੰਘ ਵਹਿਮੀ ਯਾਦਗਾਰੀ ਸਨਮਾਨ' ਵੀ ਭਾਜੀ ਨੂੰ ਹੀ ਦਿੱਤਾ।

ਕਿਸਾਨ ਜੀ ਨੇ ਕਈ ਕਿਤਾਬਾਂ ਵੀ ਲਿਖੀਆਂ ਜੋ ਇਸ ਪ੍ਰਕਾਰ ਹਨ- ਵਹਿਮੀ ਜੀ ਦੀਆਂ ਯਾਦਾਂ (1998), ਸਿੱਖ ਇਤਿਹਾਸ ਦੀ ਝਲਕ (2005), ਸੱਚ ਦਾ ਸਾਥੀ (2009), ਚੇਤੇ ਦੀ ਪੈੜ (2010), ਅਖਾਣਾਂ ਦੀ ਖਾਣ ਗੁਰਬਾਣੀ (2012), ਗੁਰਬਾਣੀ ਦੀਆਂ ਜੀਵਨ ਜੁਗਤਾਂ (2012), ਕਿਸਾਨ ਕਿਰਤਾਂ (2013)। 2014 ਵਿੱਚ ਉਹਨਾਂ ਸੰਤ ਤਰਨ ਸਿੰਘ ਵਹਿਮੀ ਰਚਨਾਵਲੀ - ਸੰਤ ਸਾਖੀਆ ਸੰਪਾਦਿਤ ਕੀਤੀ। ਇਸ ਦੇ ਨਾਲ ਹੀ ਆਪਣੇ ਪਿਤਾ ਸੰਤ ਤਰਨ ਸਿੰਘ ਵਹਿਮੀ ਜੀ ਰਚਿਤ ਗ੍ਰੰਥ 'ਜਸ-ਜੀਵਨ' ਦੀਆਂ ਪਹਿਲੀਆਂ ਤਿੰਨ ਜਿਲਦਾਂ ਵਹਿਮੀ ਜੀ ਦੇ ਜੀਵਨ ਕਾਲ ਵਿੱਚ - 1971, 1974 ਅਤੇ 1976 ਵਿੱਚ ਛਪਵਾਈਆਂ।

ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਨੇ ਉਹਨਾਂ ਦੀ ਪੁਸਤਕ 'ਅਖਾਣਾਂ ਦੀ ਖਾਣ ਗੁਰਬਾਣੀ' ਨੂੰ ਸ਼੍ਰੇਸਟ ਪੁਸਤਕ ਵਜੋਂ ਇਨਾਮ ਦਿੱਤਾ ਹੈ। ਹਰਿਆਣਾ ਸਰਕਾਰ ਨੇ ਹੀ ਸੰਨ 2014 ਦਾ ਬਾਬਾ ਸ਼ੇਖ ਫਰੀਦ ਸਨਮਾਨ ਵੀ ਕਿਸਾਨ ਜੀ ਨੂੰ ਦੇਣ ਦਾ ਐਲਾਨ ਕੀਤਾ ਹੈ ਪਰ ਅਫਸੋਸ ਉਹ ਇਸ ਸਨਮਾਨ ਆਪਣੇ ਹੁੰਦਿਆਂ ਨਹੀਂ ਪ੍ਰਾਪਤ ਕਰ ਸਕੇ। ਉਹਨਾਂ ਦੀਆਂ ਉਪਲਭਧੀਆਂ ਸਤਿਗੁਰੂ ਜੀ ਦੀਆਂ ਖੁਸ਼ੀਆਂ ਹੀ ਸਨ, ਜਿਸ ਨੂੰ ਉਹ ਸਭ ਤੋਂ ਉਪਰ ਸਮਝਦੇ ਸਨ। ਉਹਨਾਂ ਦਾ ਘਾਟਾ ਸਾਰੇ ਨਾਮਧਾਰੀ ਪੰਥ ਵਾਸਤੇ ਨਾ ਪੂਰਿਆ ਜਾਣ ਵਾਲਾ ਘਾਟਾ ਹੈ। ਇੰਝ ਮਹਿਸੂਸ ਹੁੰਦਾ ਹੈ ਕਿ ਜਿਹੜੇ ਬਜ਼ੁਰਗ ਸਾਡੇ ਸਿਰ ਤੇ ਸਦਾ ਪਿਆਰ ਅਤੇ ਅਸੀਸ ਭਰਿਆ ਹੱਥ ਰਖਦੇ ਸਨ, ਉਹ ਹੌਲੀ ਹੌਲੀ ਤੁਰੀ ਜਾ ਰਹੇ ਹਨ। ਗੁਰਾਇਆ ਪਰਵਾਰ ਨਾਲ ਸਾਡੀ ਵਿਸ਼ੇਸ਼ ਹਮਦਰਦੀ ਹੈ, ਜਿਨ੍ਹਾਂ ਦੇ ਸਿਰ ਤੋਂ ਥੋੜ੍ਹੇ ਜਿਹੇ ਸਮੇਂ ਦੇ ਅੰਤਰਾਲ ਵਿੱਚ ਦੋ ਬਜ਼ੁਰਗਾਂ ਦਾ ਸਾਇਆ ਉਠ ਗਿਆ। ਸਤਿਗੁਰੂ ਜੀ ਦੇ ਅੱਗੇ ਅਰਦਾਸ ਹੈ ਕਿ ਉਹ ਪਰਵਾਰ ਨੂੰ ਭਾਣਾ ਮੰਨਣ ਦਾ ਬਲ ਅਤੇ ਚੜ੍ਹਦੀ ਕਲਾ ਬਖਸ਼ਣ ਕਿਉਂਕਿ-

**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥**

## ਆਖਿਰ ਰੱਬ ਨੂੰ ਚੇਤਾ ਆ ਹੀ ਗਿਆ

ਬੀਬੀ ਮਹਿੰਦਰ ਕੌਰ ਸੁਪਤਨੀ ਸੰਤ ਗੁਰਚਰਨ ਸਿੰਘ ਜੀ ਸਿਰਸਾ, ਸ੍ਰ. ਤਾਰਾ ਸਿੰਘ ਅਨਜਾਣ ਜੀ ਦੇ ਵੱਡੇ ਭੈਣ ਜੀ ਸਨ। ਉਹ ਬਹੁਤ ਹੀ ਸਾਦੇ, ਸਰਲ, ਸੁੱਚ ਸੋਧ ਦੇ ਧਾਰਨੀ, ਮਿਹਨਤੀ ਅਤੇ ਵਿਨਮਰ ਸੁਭਾਅ ਦੇ ਮਾਲਿਕ ਸਨ। ਰਿਸ਼ਤੇ ਵਜੋਂ ਉਹ ਮੇਰੀ ਭੂਆ ਸੱਸ ਸਨ। ਆਪਣੀ ਉਮਰ ਦੱਸਣ ਲੱਗਿਆਂ ਉਹ ਆਪਣਾ ਜਨਮ ਦਾ ਸਾਲ ਤਾਂ ਨਹੀਂ ਦੱਸਦੇ ਸਨ, ਪਰ ਇਹ ਜਰੂਰ ਦੱਸਦੇ ਸਨ ਕਿ ਉਹ ਦੇਸ਼ ਵੰਡ ਦੇ ਸਮੇਂ 17 ਸਾਲ ਦੇ ਸਨ ਅਤੇ ਆਪਣੇ ਵੀਰ ਤਾਰਾ ਸਿੰਘ ਤੋਂ 12 ਸਾਲ ਵੱਡੇ ਸਨ। ਇਸ ਤਰ੍ਹਾਂ ਹੁਣ ਉਨ੍ਹਾਂ ਦੀ ਉਮਰ ਲਗਭਗ 90 ਸਾਲ ਸੀ। ਤਰਸੇਵੇਂ ਦੇ ਦੋ ਭਰਾ- ਤਾਰਾ ਸਿੰਘ ਅਤੇ ਬਲਕਾਰ ਸਿੰਘ ਨੂੰ ਉਹਨਾਂ

ਆਪਣੇ ਹੱਥੀਂ ਖਿਡਾਇਆ ਅਤੇ ਵੱਡਿਆਂ ਹੁੰਦਿਆਂ ਵੇਖਿਆ। ਇਸ ਲਈ ਉਹਨਾਂ ਦਾ ਆਪਣੇ ਭਰਾਵਾਂ ਅਤੇ ਭਰਜਾਈਆਂ ਨਾਲ ਬਹੁਤ ਪਿਆਰ ਸੀ। ਉਮਰ ਵਿੱਚ ਕਾਫੀ ਵੱਡੇ ਹੋਣ ਦੇ ਬਾਵਜੂਦ ਵੀ ਉਹ ਆਪਣੀਆਂ ਭਰਜਾਈਆਂ ਨੂੰ 'ਜੀ' ਕਹਿ ਕੇ ਹੀ ਬੁਲਾਉਂਦੇ ਸਨ। ਆਪਣੇ ਭੈਣਾਂ ਭਰਾਵਾਂ ਦੇ ਪਰਵਾਰ ਨੂੰ ਉਹ ਆਪਣਾ ਪਰਵਾਰ ਸਮਝ ਕੇ ਬਹੁਤ ਪਿਆਰ ਕਰਦੇ ਸਨ ਅਤੇ ਅੱਗੇ ਨੂੰਹਾਂ ਪੁੱਤਰਾਂ ਅਤੇ ਧੀਆਂ ਜਵਾਈਆਂ ਨੂੰ ਵੀ ਉਹ ਬੜੀ ਨੀਝ ਨਾਲ ਵੇਖਦੇ ਸਨ। ਉਹਨਾਂ ਦੀ ਭੋਲੀ ਸੂਰਤ ਵੇਖ ਕੇ ਇਹ ਮਹਿਸੂਸ ਹੁੰਦਾ ਸੀ ਕਿ ਜਿਵੇਂ ਉਹਨਾਂ ਦੇ ਅੰਦਰ ਮੋਹ ਦਾ ਘੜਾ ਭਰਿਆ ਪਿਆ ਹੈ ਜਿਹੜਾ ਸਾਡੇ ਉੱਤੇ ਡੁਲ੍ਹ ਡੁਲ੍ਹ ਪੈ ਰਿਹਾ ਹੈ।



*ਬੀਬੀ ਮਹਿੰਦਰ ਕੌਰ*

ਉਹ ਹਮੇਸ਼ਾ ਸਤਿਗੁਰੂ ਜੀ ਦੀ ਰਜਾ ਵਿੱਚ ਰਹਿੰਦੇ ਸਨ। ਸਾਰੀ ਉਮਰ ਉਹ ਘਰ ਦਾ ਸਾਰਾ ਕੰਮ ਆਪ ਹੀ ਕਰਦੇ ਰਹੇ ਕਿਉਂਕਿ ਕਿਸੇ ਕੰਮ ਵਾਲੀ ਮਾਈ ਦੀ ਮਦਦ ਲੈਣਾ ਉਹ ਮਰਿਆਦਾ ਦੇ ਖਿਲਾਫ ਸਮਝਦੇ ਸਨ। ਖਾਸ ਕਰਕੇ ਰਸੋਈ ਵਿੱਚ ਤੇ ਬੱਚਿਆਂ ਨੂੰ ਵੀ ਜਾਣ ਦੀ ਇਜਾਜਤ ਨਹੀਂ ਸੀ ਕਿ ਮਤੇ ਜੂਠੇ ਹੱਥ ਨਾ ਲਗਾ ਦੇਣ। ਸਕੂਲ ਤਾਂ ਸ਼ਾਇਦ ਉਹ ਨਹੀਂ ਗਏ ਸਨ ਪਰ ਉਹ ਸ਼ੁੱਧ ਰੂਪ ਵਿੱਚ ਪੂਰਾ ਪਾਠ ਕਰ ਲੈਂਦੇ ਸਨ। ਪਾਠ ਉਹਨਾਂ ਨੂੰ ਇਸ ਤਰ੍ਹਾਂ ਕੰਠ ਸੀ ਕਿ ਉਹ ਤੁਰਦੇ ਫਿਰਦੇ, ਉਠਦੇ ਬੈਠਦੇ, ਕੰਮ ਕਰਦੇ ਹੋਏ ਵੀ ਪਾਠ ਕਰਦੇ ਰਹਿੰਦੇ ਸਨ। ਜਦੋਂ ਸਾਡੇ ਘਰ ਦਿੱਲੀ ਆਉਣਾ ਤਾਂ ਭੂਆ ਜੀ ਨੇ ਸਾਡੇ ਉੱਠਣ ਤੋਂ ਪਹਿਲਾਂ ਹੀ ਕੇਸੀ ਸਣੇ ਇਸਨਾਨ ਕਰਕੇ ਨਾਮ ਸਿਮਰਨ ਜਾਂ ਪਾਠ ਕਰਦੇ ਹੋਣਾ। ਫੇਰ ਰਸੋਈ ਵਿੱਚ ਆ ਕੇ ਮਦਦ ਕਰਨ ਦੀ ਸੁਲਾਹ ਮਾਰਨੀ। ਆਪਣੇ ਵੀਰ ਦੇ ਘਰ ਆ ਕੇ ਉਹ ਚਾਈਂ ਚਾਈਂ ਫਿਰਦੇ ਸਨ। ਮੈਂ ਅੱਜ ਤਕ ਉਹਨਾਂ ਨੂੰ ਕਿਸੇ ਦੇ ਨਾਲ ਵੀ ਕੌੜਾ ਫਿੱਕਾ ਬੋਲਦੇ ਨਹੀਂ ਸੁਣਿਆ ਸੀ। ਅਸੀਂ ਸਾਰੇ ਪਰਵਾਰ ਨੇ ਜਦੋਂ ਵੀ ਸਿਰਸੇ ਜਾਣਾ ਤਾਂ ਭੂਆ ਜੀ ਨੇ ਬਲਕਾਰ ਚਾਚਾਜੀ ਦੇ ਘਰ ਸਾਨੂੰ ਮਿਲਣ ਆ ਜਾਣਾ ਅਤੇ ਫੇਰ ਸਾਰਾ ਦਿਨ ਉੱਥੇ ਹੀ ਰਹਿਣਾ। ਆਪਣੇ ਘਰ ਆਉਣ ਦਾ ਸੱਦਾ ਵੀ ਜਰੂਰ ਦੇ ਕੇ ਜਾਣਾ। ਕਦੀ ਖੀਰ, ਕਦੀ ਸੇਵੀਆਂ, ਕਦੀ ਦੁੱਧ ਆਦਿ ਨਾਲ ਸਾਡੀ ਖਾਤਿਰਦਾਰੀ ਕਰਨੀ। ਚਾਅ ਐਨਾ ਚੜ੍ਹ ਜਾਣਾ ਕਿ ਸਾਨੂੰ ਆਪਣੇ ਕੋਲੋਂ ਹਿੱਲਣ ਨਾ ਦੇਣਾ। ਸਾਰੀ ਉਮਰ ਉਹਨਾਂ ਨੇ ਡਟ ਕੇ ਕੰਮ ਕੀਤਾ।

ਉਹ ਹਰ ਸਾਲ ਅੱਸੂ ਦੇ ਮੇਲੇ ਤੇ ਅਤੇ ਹੋਲੇ ਦੇ ਮੇਲੇ ਤੇ ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਜਰੂਰ ਜਾਂਦੇ ਸੀ। ਸਿਰਸੇ ਦੇ ਨਾਮਧਾਰੀ ਗੁਰਦੁਆਰੇ ਵੀ ਬਿਨ ਨਾਗਾ ਮੱਥਾ ਟੇਕਣ ਜਾਂਦੇ ਸੀ। ਪਰ ਮਾਰਚ 2018 ਵਿੱਚ ਸਾਡੇ ਪਿਤਾਜੀ (ਆਪਣੇ ਵੀਰ ਤਾਰਾ ਸਿੰਘ) ਦੇ ਜਾਣ ਮਗਰੋਂ ਉਹ ਟੁੱਟ ਗਏ ਸਨ। ਹਮੇਸ਼ਾ ਰੱਬ ਅੱਗੇ ਫਰਿਆਦ ਕਰਨੀ, "ਹਾਏ ਰੱਬਾ, ਮੈਂ ਆਪਣੇ ਵੀਰ ਤੋਂ 12 ਸਾਲ ਵੱਡੀ ਹਾਂ। ਤੂੰ ਮੈਨੂੰ ਛੱਡ ਕੇ ਮੇਰੇ ਵੀਰ ਨੂੰ ਕਿਉਂ ਲੈ ਗਿਆ ?" ਪਿਤਾਜੀ ਦੇ ਜਾਣ ਤੋਂ ਇਕ ਸਾਲ ਬਾਅਦ ਸਾਡੇ ਛੋਟੇ ਭੂਆਜੀ ਜੋਗਿੰਦਰ ਕੌਰ ਵੀ ਚੜ੍ਹਾਈ ਕਰ ਗਏ। ਹੁਣ ਤੇ ਭੂਆਜੀ ਨੇ ਹਮੇਸ਼ਾ ਇਹੀ ਕਹਿਣਾ, "ਰੱਬ ਨੂੰ ਮੇਰਾ ਚੇਤਾ ਹੀ ਭੁੱਲ ਗਿਆ ਹੈ।" ਆਪਣੀ ਵਾਰੀ ਦੀ ਉਡੀਕ ਕਰਦੇ ਕਰਦੇ ਉਹ ਥੋੜ੍ਹਾ ਢਿੱਲਾ ਰਹਿਣ ਲਗ ਗਏ। ਲਗਭਗ ਇਕ ਸਾਲ ਸਿਹਤ ਖਰਾਬ ਹੀ ਰਹੀ। ਕਦੇ ਹਸਪਤਾਲ ਤੇ ਕਦੇ ਘਰ। ਉਹਨਾਂ ਦੇ ਧੀਆਂ ਪੁੱਤਰਾਂ ਤੇ ਬਲਕਾਰ ਚਾਚਾਜੀ ਨੇ ਉਹਨਾਂ ਦੀ ਬੜੀ ਸੇਵਾ ਕੀਤੀ। ਸਾਲ ਔਖਾ ਸੌਖਾ ਹੀ ਲੰਘਿਆ। 15 ਮਾਰਚ ਨੂੰ ਜਦੋਂ ਅਸੀਂ ਬਲੀ ਸਿੰਘ ਅੰਕਲ ਜੀ ਦੇ ਭੋਗ ਤੇ ਗਏ ਤਾਂ ਸਿਰਸੇ ਭੂਆਜੀ ਨੂੰ ਵੀ ਮਿਲ ਕੇ ਆਏ। ਲਗਦਾ ਨਹੀਂ ਸੀ ਕਿ ਉਹ ਇਕ ਮਹੀਨੇ ਬਾਅਦ ਸਾਨੂੰ ਛੱਡ ਕੇ ਚਲੇ ਜਾਣਗੇ। ਅਪਰੈਲ ਚੜ੍ਹਦਿਆਂ ਹੀ ਉਹਨਾਂ ਦੀ ਸਿਹਤ ਖਰਾਬ ਹੋਣ ਲਗ ਗਈ। ਸਿਰਸੇ ਦੇ ਹਸਪਤਾਲ ਵਿੱਚ ਦਾਖਿਲ ਕਰਵਾਇਆ ਗਿਆ, ਜਿੱਥੇ ਹਾਲਤ ਵਿਗੜਦੀ ਗਈ ਅਤੇ 14 ਅਪਰੈਲ 2020 ਨੂੰ ਸ਼ਾਮੀਂ ਸਵਾ ਚਾਰ ਵਜੇ ਦੇ ਕਰੀਬ ਰੱਬ ਨੂੰ ਉਹਨਾਂ ਦਾ ਚੇਤਾ ਆ ਗਿਆ ਤੇ ਉਹ ਇਸ ਸੰਸਾਰ ਤੋਂ ਰੁਖਸਤ ਹੋ ਗਏ।

ਭਾਰਤ ਵਿੱਚ ਤਾਲਾਬੰਦੀ ਹੋਣ ਕਰਕੇ ਅਸੀਂ ਉਹਨਾਂ ਦੇ ਆਖਿਰੀ ਦਰਸ਼ਨ ਨਹੀਂ ਕਰ ਸਕੇ। ਘਰ ਦੇ ਜੀਆਂ ਨੇ ਸਰਕਾਰੀ ਨਿਯਮਾਂ ਦੀ ਪਾਲਨਾ ਕਰਦੇ ਹੋਏ ਇਕੱਠ ਨਾ ਕੀਤਾ ਅਤੇ ਸਸਕਾਰ ਕਰ ਦਿੱਤਾ। ਭੂਆਜੀ ਨੇ ਆਪ ਇਕ ਸਾਧਾਰਨ ਪਾਠ ਕੀਤਾ ਹੋਇਆ ਸੀ ਅਤੇ ਕਿਹਾ ਹੋਇਆ ਸੀ ਕਿ ਮੇਰੇ ਜਾਣ ਤੋਂ ਬਾਅਦ ਇਸ ਪਾਠ ਦਾ ਭੋਗ ਪਾ ਦੇਣਾ। ਪਰਵਾਰ ਨੇ ਉਨ੍ਹਾਂ ਦੀ ਇੱਛਾ ਨੂੰ ਪੂਰਾ ਕਰਦੇ ਹੋਏ ਉਹਨਾਂ ਵਲੋਂ ਕੀਤੇ ਗਏ ਪਾਠ ਦਾ ਭੋਗ ਪਾ ਦਿੱਤਾ। ਇਸ ਤਰ੍ਹਾਂ ਇਕ ਬਹੁਤ ਹੀ ਪਿਆਰੀ ਅਤੇ ਮੋਹ ਭਿੱਜੀ ਰੂਹ ਸਾਨੂੰ ਛੱਡ ਕੇ ਚਲੀ ਗਈ ਅਤੇ ਅਸੀਂ ਉਨ੍ਹਾਂ ਦੀ ਅੰਤਿਮ ਵਿਦਾਈ ਅਤੇ ਅੰਤਿਮ ਅਰਦਾਸ ਵਿੱਚ ਸ਼ਾਮਿਲ ਨਾ ਹੋ ਸਕੇ। ਇਸ ਗੱਲ ਦਾ ਹਮੇਸ਼ਾ ਅਫਸੋਸ ਰਹੇਗਾ। ਸਾਡੀ ਅਰਦਾਸ ਹੈ ਕਿ ਸਤਿਗੁਰੂ ਜੀ ਉਹਨਾਂ ਦੀ ਰੂਹ ਨੂੰ ਸ਼ਾਂਤੀ ਬਖਸ਼ ਕੇ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ।

# ਗੁਰਮੁਖਿ ਜਨਮ ਸਵਾਰਿ ਦਰਗਹ ਚਲਿਆ

**-ਰਜਵੰਤ ਕੌਰ**



*ਸ੍ਰੀ ਸਤਿਗੁਰੂ ਉਦੈ ਸਿੰਘ ਜੀ ਸ੍ਰ. ਬਲੀ ਸਿੰਘ ਗੁਰਾਇਆ ਨੂੰ ਪੰਡਤ ਗੋਪਾਲ ਸਿੰਘ ਸਨਮਾਨ ਪ੍ਰਦਾਨ ਕਰਦੇ ਹੋਏ।*

ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ ਅਤੇ ਸਤਿਗੁਰੂ ਉਦੈ ਸਿੰਘ ਜੀ ਦੇ ਅਤਿ ਸ਼ਰਧਾਵਾਨ ਸਿੱਖ, ਨਾਮਧਾਰੀ ਪੰਥ ਦੇ ਮਹਾਨ ਵਿਦਵਾਨ-ਸਾਹਿਤਕਾਰ ਸੰਤ ਤਰਨ ਸਿੰਘ ਵਹਿਮੀ ਜੀ ਦੇ ਸਪੁੱਤਰ ਸ੍ਰ. ਬਲੀ ਸਿੰਘ ਗੁਰਾਇਆ ਆਪਣੀਆਂ ਧਾਰਮਿਕ, ਸਮਾਜਿਕ ਅਤੇ ਪਰਵਾਰਕ ਜਿੰਮੇਵਾਰੀਆਂ ਨੂੰ ਸਫਲਤਾਪੂਰਵਕ ਨਿਭਾਉਂਦੇ ਹੋਏ 8 ਮਾਰਚ 2020 ਨੂੰ 86 ਸਾਲ ਦੀ ਉਮਰ ਭੋਗ ਕੇ ਗੁਰੂ ਚਰਨਾਂ ਵਿੱਚ ਜਾ ਬਿਰਾਜੇ ਹਨ। ਪਿਛਲੇ 40 ਸਾਲਾਂ ਤੋਂ ਸ਼ੂਗਰ ਦੀ ਬਿਮਾਰੀ ਦੇ ਮਰੀਜ਼ ਹੁੰਦਿਆਂ ਹੋਇਆਂ ਵੀ ਉਹ ਆਪਣੇ ਜੀਵਨ ਵਿੱਚ ਅਤਿ ਕਿਰਿਆਸ਼ੀਲ ਸਨ। 7 ਮਾਰਚ ਸ਼ਾਮ ਨੂੰ ਕੁਝ ਸਰੀਰਕ ਤਕਲੀਫ ਕਰਕੇ ਉਹਨਾਂ ਨੂੰ ਦਿੱਲੀ ਦੇ ਮੈਕਸ ਹਸਪਤਾਲ ਵਿੱਚ ਦਾਖਲ ਕਰਵਾਇਆ ਗਿਆ, ਜਿੱਥੇ ਉਹ ਅਛੋਪਲੇ ਹੀ ਆਪਣੇ ਪੁੱਤਰਾਂ ਅਤੇ ਮੈਡੀਕਲ ਸਟਾਫ ਦੇ ਹੁੰਦਿਆਂ ਸੁੰਦਿਆਂ ਬਿਨਾਂ ਕੁਝ ਦੱਸੇ ਪੁੱਛੇ ਆਪਣੀ ਜੀਵਨ ਯਾਤਰਾ ਸੰਪੂਰਨ ਕਰ ਗਏ। ਐਤਵਾਰ 8 ਮਾਰਚ ਨੂੰ ਦਿਨ ਚੜ੍ਹਦਿਆਂ ਹੀ ਉਨ੍ਹਾਂ ਦੇ ਅਕਾਲ ਚਲਾਣੇ ਦੀ ਖਬਰ ਨੇ ਸਭ ਨੂੰ ਹੈਰਾਨ ਅਤੇ ਸ਼ੋਕਗ੍ਰਸ਼ਤ ਕਰ ਦਿੱਤਾ ਕਿਉਂਕਿ ਭਾਵੇਂ ਉਹ ਸਰੀਰਕ ਪੱਖੋਂ ਥੋੜ੍ਹਾ ਕਮਜ਼ੋਰ ਹੋ ਗਏ ਸਨ ਪਰ ਇੰਝ ਨਹੀਂ ਜਾਪਦਾ ਸੀ ਕਿ ਉਹ ਐਨੀ ਛੇਤੀ ਚਲੇ ਜਾਣਗੇ। ਉਨ੍ਹਾਂ ਦੀ ਦੇਹ ਦਾ ਸਸਕਾਰ ਉਨ੍ਹਾਂ ਦੇ ਪਿੰਡ ਬੁੱਢੀ ਮਾੜ੍ਹੀ ਵਿਖੇ ਕੀਤਾ ਗਿਆ।



ਛੇ ਮਹੀਨੇ ਪਹਿਲਾਂ ਅੱਸੂ ਦੇ ਮੇਲੇ ਤੇ (ਅਕਤੂਬਰ 2019) ਸਤਿਗੁਰੂ ਉਦੈ ਸਿੰਘ ਜੀ ਨੇ ਉਹਨਾਂ ਨੂੰ 'ਪੰਡਤ ਗੋਪਾਲ

ਸਿੰਘ ਯਾਦਗਾਰੀ ਸਨਮਾਨ' ਨਾਲ ਨਿਵਾਜਿਆ ਸੀ।

ਸ੍ਰ. ਬਲੀ ਸਿੰਘ ਜੀ ਦਾ ਜਨਮ 29 ਨਵੰਬਰ 1933 ਨੂੰ ਸੰਤ ਤਰਨ ਸਿੰਘ ਵਹਿਮੀ ਅਤੇ ਮਾਤਾ ਕਰਤਾਰ ਕੌਰ ਦੇ ਘਰ ਹੋਇਆ। ਮਾਨਯੋਗ ਸ੍ਰ. ਸਾਧੂ ਸਿੰਘ ਕਿਸਾਨ ਉਹਨਾਂ ਦੇ ਵੱਡੇ ਭਰਾਤਾ ਸਨ। ਮਾਸਟਰ ਅਮਰੀਕ ਸਿੰਘ ਜੀ ਰਿਸ਼ਤੇ ਵਿਚੋਂ ਇਨ੍ਹਾਂ ਦੇ ਭਰਾ ਹਨ। ਇਹਨਾਂ ਤਿੰਨਾਂ ਭਰਾਵਾਂ ਦਾ ਵਰਿਆਮ ਅਤੇ ਵਰਿਆਮ ਦੇ ਸੰਚਾਲਕ ਮੇਰੇ ਪਿਤਾਜੀ ਸ੍ਰ. ਜਗਦੀਸ਼ ਸਿੰਘ ਵਰਿਆਮ ਨਾਲ ਅਥਾਹ ਪਿਆਰ ਰਿਹਾ। ਭੈਣੀ ਸਾਹਿਬ ਦੇ ਮੇਲਿਆਂ ਜਾਂ ਹੋਰ ਸਮਾਗਮਾਂ ਤੇ ਇਹ ਸਾਰੇ ਜਦੋਂ ਵੀ ਇਕੱਠੇ ਹੁੰਦੇ ਤਾਂ ਆਪਣੇ ਸਨੇਹ ਨਾਲ ਚਾਰੇ ਪਾਸੇ ਹਾਸੇ ਤੇ ਖੁਸ਼ੀਆਂ ਬਿਖੇਰ ਦਿੰਦੇ। ਅੱਜ ਤੋਂ 20 ਸਾਲ ਪਹਿਲਾਂ ਵਰਿਆਮ ਦੀ ਸਿਲਵਰ ਜੁਬਲੀ ਦੇ ਅਵਸਰ ਤੇ ਸਾਹਿਤ ਸਭਾ ਜੀਵਨ ਨਗਰ ਨੇ ਵਰਿਆਮ ਜੀ ਦਾ ਸਨਮਾਨ ਕੀਤਾ। ਉਸ ਸਮੇਂ ਅਸੀਂ (ਵਰਿਆਮ ਜੀ ਦੇ ਪਰਵਾਰ ਅਤੇ ਲੇਖਕ ਮਿੱਤਰ) ਉਹਨਾਂ ਦੀ ਪ੍ਰਾਹੁਣਾਚਾਰੀ ਦਾ ਅਨੰਦ ਮਾਣਿਆ।

ਸ੍ਰ. ਬਲੀ ਸਿੰਘ ਜੀ ਬਹੁਤ ਹੀ ਸਾਦੇ, ਨਿਰਮਾਣ ਅਤੇ ਸਤਿਗੁਰੂ ਜੀ ਦੀ ਰਜ਼ਾ ਵਿੱਚ ਰਹਿਣ ਵਾਲੇ ਸੰਤ ਪੁਰਸ਼ ਸਨ। ਉਨ੍ਹਾਂ ਨੂੰ ਬਚਪਨ ਤੋਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ ਛਾਇਆ ਹੇਠ ਵਿਚਰਨ ਦਾ ਮੌਕਾ ਮਿਲਿਆ। ਉਹ ਛੋਟੇ ਹੁੰਦਿਆਂ ਤੋਂ ਹੀ ਵਾਜਾ ਵਜਾਉਦ ਦਾ ਸ਼ੌਂਕ ਰੱਖਦੇ ਸਨ। ਇਕ ਦਿਨ ਜੀਵਨ ਨਗਰ ਵਿਖੇ ਜਦੋਂ ਉਹ ਵਾਜਾ ਵਜਾਉਣ ਦਾ ਅਭਿਆਸ ਕਰ ਰਹੇ ਸਨ ਤਾਂ, ਉਨ੍ਹਾਂ ਦੇ ਆਪਣੇ ਦੱਸਣ ਮੁਤਾਬਕ ਉੱਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਆ ਗਏ ਅਤੇ ਆਪ ਵਾਜਾ ਫੜ ਕੇ ਇਨ੍ਹਾਂ ਨੂੰ ਕਹਿਣ ਲੱਗੇ ਕਿ ਵਾਜਾ ਇੰਝ ਵਜਾਈਦਾ ਹੈ। ਬਸ ਉਸ ਤੋਂ ਬਾਅਦ ਉਨ੍ਹਾਂ ਨੂੰ ਆਭਾਸ ਹੋਇਆ ਕਿ ਉਹ ਤਾਂ ਸਾਰਾ ਕੁਝ ਹੀ ਸਿੱਖ ਗਏ ਹਨ। ਇਸੇ ਸ਼ਰਧਾ ਅਤੇ ਪ੍ਰੇਮ ਵਸ ਉਹ ਸਾਰੀ ਉਮਰ ਆਸਾ ਦੀ ਵਾਰ ਦੇ ਕੀਰਤਨ ਵਿੱਚ ਅਤੇ ਪੰਥ ਦੇ ਪ੍ਰਮੁੱਖ ਜਥੇਦਾਰਾਂ ਨਾਲ ਦੀਵਾਨਾਂ




*ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਸ੍ਰ. ਬਲੀ ਸਿੰਘ ਗੁਰਾਇਆ ਆਪਣੇ ਵਿਚਾਰ ਰਖਦੇ ਹੋਏ।*

ਵਿੱਚ ਵਾਜੇ ਦੀ ਸੰਗਤ ਕਰਦੇ ਰਹੇ ਤੇ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਉਪਰੰਤ ਸਤਿਗੁਰੂ ਉਦੈ ਸਿੰਘ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਰਹੇ।

ਇਸ ਦੇ ਨਾਲ ਹੀ ਸ੍ਰ. ਬਲੀ ਸਿੰਘ ਜੀ ਸਮਾਜਿਕ ਕਲਿਆਣ ਲਈ ਲੋਕ ਭਲਾਈ ਸੰਸਥਾ ਨਾਲ ਅਖੀਰ ਤਕ ਜੁੜੇ ਰਹੇ। ਉਨ੍ਹਾਂ ਦੇ ਦੋ ਸਪੁੱਤਰ ਗੁਰਦੀਪ ਸਿੰਘ ਗੁਰਾਇਆ, ਗੁਰਭੇਜ ਸਿੰਘ ਗੁਰਾਇਆ ਅਤੇ ਤਿੰਨ ਪੁੱਤਰੀਆਂ - ਰਜਿੰਦਰ ਕੌਰ, ਕਿਰਪਾਲ ਕੌਰ ਅਤੇ ਸੰਤੋਸ਼ ਕੌਰ ਹਨ। ਸ੍ਰ. ਬਲੀ ਸਿੰਘ ਨਮਿਤ ਅੰਤਿਮ ਅਰਦਾਸ ਪਿੰਡ ਬੁੱਢੀ ਮਾੜੀ ਵਿਖੇ 15 ਮਾਰਚ 2020 ਨੂੰ ਸਤਿਗੁਰੂ ਉਦੈ ਸਿੰਘ ਜੀ ਦੀ ਹਜ਼ੂਰੀ ਵਿੱਚ ਹੋਈ। ਜਿਥੇ ਇਲਾਕੇ ਦੀਆਂ ਸੰਗਤਾਂ ਤੋਂ ਇਲਾਵਾ ਪੰਜਾਬ ਅਤੇ ਦਿੱਲੀ ਤੋਂ ਵੀ ਰਿਸ਼ਤੇਦਾਰ ਅਤੇ ਦੋਸਤ-ਸੱਜਣ ਆਏ। ਇਸ ਭਾਰੀ ਇਕੱਠ ਨੂੰ ਸਤਿਗੁਰੂ ਉਦੈ ਸਿੰਘ ਜੀ ਅਤੇ ਹੋਰ ਪਤਵੰਤੇ ਸੱਜਣਾਂ ਨੇ ਸੰਬੋਧਨ ਕੀਤਾ। ਇਨ੍ਹਾਂ ਵਿੱਚ ਡਾ. ਵਰਿਆਮ ਸਿੰਘ ਸੰਧੂ, ਡਾ. ਸੁਖਦੇਵ ਸਿੰਘ ਸਿਰਸਾ, ਸ੍ਰ. ਬਲਵੰਤ ਸਿੰਘ ਰਾਮੂਵਾਲੀਆ, ਹਰਿਆਣਾ ਦੇ ਮੰਤਰੀ ਚੋ. ਰਣਜੀਤ ਸਿੰਘ, ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰ. ਹਰਵਿੰਦਰ ਸਿੰਘ ਹੰਸਪਾਲ, ਜਥੇਦਾਰ ਗੁਰਬਚਨ ਸਿੰਘ ਵੀਰੋਕੇ ਅਤੇ ਸ੍ਰ. ਸੁਵਰਨ ਸਿੰਘ ਵਿਰਕ ਸ਼ਾਮਿਲ ਸਨ। ਹਜ਼ੂਰੀ ਰਾਗੀ ਬਲਵੰਤ ਸਿੰਘ ਦੇ ਜੱਥੇ ਨੇ ਰਸਮਈ ਕੀਰਤਨ ਕੀਤਾ।

ਸ੍ਰ. ਬਲੀ ਸਿੰਘ ਜੀ ਇਕ ਸਫਲ ਜੀਵਨ ਜੀਊ ਕੇ ਗਏ ਹਨ। ਉਨ੍ਹਾਂ ਦੇ ਜਾਣ ਦਾ ਅਫਸੋਸ ਹੋਣਾ ਤਾਂ ਸੁਭਾਵਿਕ ਹੀ ਹੈ ਪਰ ਇਸ ਗੱਲ ਦੀ ਤਸੱਲੀ ਹੈ ਕਿ ਉਹ ਆਪਣੀ ਸੋਹਣੀ ਉਮਰ ਭੋਗ ਕੇ ਹਰ ਜੱਸ ਕਰਦਿਆਂ ਇਸ ਸੰਸਾਰ ਤੋਂ ਵਿਦਾ ਹੋਏ ਹਨ। ਅਜਿਹੇ ਗੁਰਮੁਖਾਂ ਨੂੰ ਸਤਿਗੁਰੂ ਦੇ ਸੱਚੇ ਦਰਬਾਰ ਵਿੱਚ ਸ਼੍ਰੇਸਠ ਸਥਾਨ ਮਿਲਦਾ ਹੈ।

**ਗੁਰਮੁਖਿ ਜਨਮ ਸਵਾਰਿ ਦਰਗਹ ਚਲਿਆ।**
**ਸਚੀ ਦਰਗਹ ਜਾਇ ਸਚਾ ਪਿੜ ਮਲਿਆ।**

# ਹੋਲਾ ਮਹੱਲਾ 2020 — ਸ੍ਰੀ ਭੈਣੀ ਸਾਹਿਬ




ਸ੍ਰੀ ਸਤਿਗੁਰੂ ਉਦੈ ਸਿੰਘ ਜੀ ਹਵਨ ਕਰਨ ਵਾਲੇ ਸਿੰਘਾਂ ਨੂੰ ਦਰਸ਼ਨ ਦਿੰਦੇ ਹੋਏ।






ਬਾਬਾ ਸੋਹਣ ਸਿੰਘ ਭਕਨਾ ਜੀ ਨੂੰ ਸਮਰਪਿਤ ਸੈਮੀਨਾਰ।

ਬੁਲਾਰੇ—ਡਾ. ਵਰਿਆਮ ਸਿੰਘ ਸੰਧੂ, ਪ੍ਰੋ. ਜਗਮੋਹਨ ਸਿੰਘ, ਸ੍ਰ. ਸੁਵਰਨ ਸਿੰਘ ਵਿਰਕ, ਸੇਵਕ ਹਰਪਾਲ ਸਿੰਘ।




ਸ੍ਰੀ ਸਤਿਗੁਰੂ ਜੀ ਨੂੰ ਵਰਿਆਮ ਦਾ 'ਬਾਬਾ ਸੋਹਣ ਸਿੰਘ ਭਕਨਾ' ਅੰਕ ਭੇਂਟ ਕਰਦੇ ਹੋਏ
ਡਾ. ਰਜਵੰਤ ਕੌਰ ਅਤੇ ਬੀਬੀ ਪਰਮਜੀਤ ਕੌਰ ਮਠਾੜੂ।

# ਹੋਲਾ ਮਹੱਲਾ 2020— ਸ੍ਰੀ ਭੈਣੀ ਸਾਹਿਬ



ਸ੍ਰੀ ਸਤਿਗੁਰੂ ਉਦੈ ਸਿਘ ਜੀ ਸੰਤ ਸਾਧਾ ਸਿੰਘ ਜੀ ਨੂੰ 'ਮਾਸਟਰ ਨਿਹਾਲ ਸਿੰਘ ਯਾਦਗਾਰੀ ਸਨਮਾਨ' ਭੇਂਟ ਕਰਦੇ ਹੋਏ। ਨਾਲ ਸ੍. ਚਰਨਜੀਤ ਸਿੰਘ ਅਤੇ ਮਨਮੋਹਨ ਸਿੰਘ ਵੀ ਦਿਖਾਈ ਦੇ ਰਹੇ ਹਨ।



ਸ੍. ਕਿਰਪਾਲ ਸਿੰਘ ਚਾਨਾ ਯੂ.ਕੇ. ਸਤਿਗੁਰੂ ਜੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ 100 ਤਸਵੀਰਾਂ ਵਾਲੀ ਐਲਬਮ ਭੇਂਟ ਕਰਦੇ ਹੋਏ।



ਸਤਿਗੁਰੂ ਜੀ ਨੂੰ ਸਤਿਜੁਗ ਦਾ 'ਸਤਿਗੁਰੂ ਜਗਜੀਤ ਸਿੰਘ ਵਿਸ਼ੇਸ਼ ਅੰਕ' ਭੇਂਟ ਕਰਦੇ ਹੋਏ ਸ੍. ਹਰਵਿੰਦਰ ਸਿੰਘ ਹੰਸਪਾਲ ਅਤੇ ਸ੍. ਸੁਵਰਨ ਸਿੰਘ ਵਿਰਕ।



ਸਤਿਗੁਰੂ ਜੀ ਨੂੰ ਸੂਬਾ ਸੁਰਿੰਦਰ ਕੌਰ ਖਰਲ ਆਪਣੀ ਪੁਸਤਕ 'ਲੁਕਿਆ ਸੱਚ' ਭੇਂਟ ਕਰਦੇ ਹੋਏ।



ਸਤਿਗੁਰੂ ਜੀ ਨੂੰ ਸਰਵਸ਼ਕਤੀਮਾਨ ਸਿੰਘ ਜੀ ਵਰਤਮਾਨ ਹਿੰਦੁਸਤਾਨ ਦਾ ਅੰਕ ਭੇਂਟ ਕਰਦੇ ਹੋਏ।



ਸਤਿਗੁਰੂ ਜੀ ਕਲਾਕਾਰ ਗੁਰਪ੍ਰੀਤ ਸਿੰਘ ਨੂੰ ਅਸ਼ੀਰਵਾਦ ਦੇਂਦੇ ਹੋਏ।

# ਹੋਲਾ ਮਹੱਲਾ 2020— ਸ੍ਰੀ ਭੈਣੀ ਸਾਹਿਬ




ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੁਪਹਿਰ ਦੇ ਨਿਤਨੇਮ ਦੀ ਅਰਦਾਸ ਵਿੱਚ ਸਿੱਖਾਂ ਸੇਵਕਾਂ ਨਾਲ।



ਸੰਗਤਾਂ ਵਿੱਚ ਸੁਸ਼ੋਭਿਤ ਮਾਤਾ ਗਰਸ਼ਰਨ ਕੌਰ ਜੀ।



ਹਜ਼ੂਰੀ ਰਾਗੀ ਆਸਾ ਦੀ ਵਾਰ ਦਾ ਕੀਰਤਨ ਕਰਦੇ ਹੋਏ।



ਸਮੂਹਿਕ ਅਨੰਦ ਕਾਰਜਾਂ ਦਾ ਦ੍ਰਿਸ਼।



ਸੂਬਾ ਕੁਲਦੀਪ ਸਿੰਘ ਚਾਨਾ ਜੀ ਦੇ ਪੋਤਰੇ ਗੁਰਬਖ਼ਸ਼ ਸਿੰਘ
ਸੁਪੱਤਰ ਗੁਰਤੇਜ ਪਾਲ ਸਿੰਘ ਚਾਨਾ ਦਾ ਅਨੰਦ ਕਾਰਜ ਬੀਬੀ ਸਤਵੰਤ ਕੌਰ ਸਪੁਤਰੀ
ਸੂਬਾ ਸਤਨਾਮ ਸਿੰਘ ਨਾਲ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਹੋਇਆ।

# ਹੋਲਾ ਮਹੱਲਾ 2020— ਸ੍ਰੀ ਭੈਣੀ ਸਾਹਿਬ




ਸ੍ਰੀ ਸਤਿਗੁਰੂ ਉਦੈ ਸਿੰਘ ਜੀ ਸੰਗਤਾਂ ਨੂੰ ਪਵਿੱਤਰ ਉਪਦੇਸ਼ ਦਿੰਦੇ ਹੋਏ।



ਮੇਲੇ ਦੇ ਭੋਗ ਦੀ ਅਰਦਾਸ ਵਿੱਚ ਸ਼ਾਮਿਲ ਸੰਗਤਾਂ



ਪਰਸ਼ਾਦੇ ਪਕਾਉਣ ਤੇ ਭਾਂਡੇ ਮਾਂਜਣ ਦੀ ਸੇਵਾ ਕਰਦੀਆਂ ਸੰਗਤਾਂ।

ਤਸਵੀਰਾਂ ਸੂਰਤ ਪਾਲ ਸਿੰਘ

# ਉਤਸ਼ਾਹ ਦਾ ਕਮਾਲ !

-ਸ੍ਰ. ਸਾਧੂ ਸਿੰਘ ਕਿਸਾਨ

326 ਦੇ ਕੇਸ 'ਚੋਂ ਜ਼ਮਾਨਤੀ ਹੋ ਕੇ, ਜਦੋਂ ਬਾਪੂ ਜੀ ਨੇ ਸੱਤ ਮਹੀਨੇ ਸ੍ਰੀ ਭੈਣੀ ਸਾਹਿਬ ਨਿਰੰਤਰ ਨਿਵਾਸ ਰੱਖਿਆ, ਤਾਂ ਸਾਡੀ ਸੁੱਘੜ ਸੁੰਦਰ ਜਣਨੀ ਬੇਬੇ ਕਰਤਾਰ ਕੌਰ ਜੀ ਸਮੇਤ, ਮੈਨੂੰ ਤੇ ਛੋਟੇ ਪਿਆਰੇ ਵੀਰ ਬਲੀ ਸਿੰਘ ਨੂੰ ਵੀ, ਉਹ ਸੁਭਾਗ ਸਮਾਂ ਕਮ-ਉਮਰੇ ਹੋਣ ਕਰਕੇ, ਸੁਤੇ-ਸਿੱਧ ਪ੍ਰਾਪਤ ਹੋ ਗਿਆ। ਮੈਂ ਓਦੋਂ ਸ਼ਾਇਦ ਦਸ-ਗਿਆਰਾਂ ਸਾਲ ਦਾ ਹੋਵਾਂਗਾ, ਉਸ ਵੇਲੇ ਦੀਆਂ ਉਥੋਂ ਦੀਆਂ ਯਾਦਾਂ-ਖੇਡਾਂ ਦਾ ਧੁੰਦਲਕਾ ਜਿਹਾ ਚੇਤਾ ਕਦੇ ਕਦੇ ਆ ਜਾਂਦਾ ਏ। ਪਰ ਜਿਹੜੀ ਗੱਲ ਚਿਲਕੋਰਾਂ ਮਾਰਦੀ ਅੱਜ ਤੱਕ ਜਿਉਂ ਦੀ ਤਿਉਂ ਸਾਪ੍ਰਤੱਖ ਏ, ਉਹ ਏ- ਬਾਪੂ ਜੀ ਵਲੋਂ ਮੈਨੂੰ ਏਹ ਆਦੇਸ਼, ਕਿ "ਜੇ ਲਿਖਣਾ ਸਿੱਖਣਾ ਈ ਤਾਂ ਮਾਸਟਰ ਨਿਹਾਲ ਸਿੰਘ ਜੀ ਕੋਲ ਜਾਇਆ ਕਰ।'' .....ਅਤੇ ਮਾਸਟਰ ਜੀ ਦਾ ਇਹ ਕਹਿਣਾ ਕਿ "ਜਿਵੇਂ ਤੂੰ ਕੰਠੋਂ ਆਦਿ ਗ੍ਰੰਥ ਦਾ ਇਕ ਪੱਤਰਾ ਸੁਣਾ ਕੇ, ਪੰਥ 'ਚੋਂ ਪਹਿਲਾ ਇਨਾਮ ਪ੍ਰਾਪਤ ਕੀਤਾ ਏ, ਇੰਝ ਹੀ ਲਿਖਣ ਤੇ ਵੀ ਏਨੀ ਮਿਹਨਤ ਕਰ ਕਿ ਸ਼ਬਦ ਚੰਗਿਆੜੇ ਛੱਡਦੇ ਜਾਪਣ।''

ਮੈਂ ਲਿਖਣ ਦਾ ਆਲਸੀ ਹੋਣ ਕਰਕੇ, ਇਹ ਅਭਿਲਾਸ਼ਾ ਮਨ ਵਿੱਚ ਹੀ ਲੈ ਕੇ ਚਲਾ ਜਾਣਾ ਏਂ, ਕਿ ਮਾਸਟਰ ਜੀ ਦੀ ਸਿੱਖਿਆ ਤੇ ਅਮਲ ਨਾ ਕਰਨ ਕਰਕੇ, ਐਵੇਂ ਕਿਵੇਂ ਹੀ ਰਹਿ ਗਿਆ।

ਪਾਠ ਪੱਤਰੇ ਵਾਲੀ ਗੱਲ, ਨਵ-ਉਮਰਾਂ ਨੂੰ ਸਿੱਖਿਆ ਤੇ ਉਤਸ਼ਾਹ ਦੇਣ ਪਾਰੋਂ, ਕਲਮਬੰਦ ਕਰਨ ਦਾ ਉਪਰਾਲਾ ਕਰਦਾ ਹਾਂ -

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਪਹਿਲੇ ਸਵਾ ਲੱਖ ਪਾਠ ਸ਼ੁਰੂ ਕਰਨ ਦੀ ਕਿਰਪਾ ਕੀਤੀ, ਤਾਂ ਸਾਡੇ ਇਲਾਕੇ ਵਿੱਚ ਪੱਤਰੇ ਵੰਡਣ ਦਾ ਸ਼ੁਭ ਤੇ ਕਠਿਨ ਕੰਮ ਬਾਪੂ ਜੀ ਦੇ ਜ਼ਿੰਮੇ ਲੱਗਾ।

ਮੈਂ ਆਪਣੇ ਪੱਤਰੇ ਦਾ ਪਾਠ, ਆਂਢ-ਗੁਆਂਢ ਨਾਲੋਂ ਪਹਿਲਾਂ ਸੰਪੂਰਨ ਕਰ ਲਿਆ, ਤਾਂ ਇਕ ਪੱਤਰਾ ਹੋਰ ਮਿਲ ਗਿਆ। ਉਸਦੇ ਸੰਪੂਰਨ ਹੋਣ ਤੋਂ ਪਹਿਲਾਂ ਹੀ 'ਸਤਿਜੁਗ' ਵਿੱਚ ਐਲਾਨ ਹੋ ਗਿਆ, ਕਿ ਜਿਹੜਾ ਆਪਣਾ ਪੱਤਰਾ ਕੰਠੋਂ, ਲਗਾਂ-ਮਾਤਰਾਂ ਸਮੇਤ ਸ਼ੁੱਧ ਸੁਣਾਏਗਾ, ਉਸਨੂੰ ਪਹਿਲਾ ਨੰਬਰ 25, ਦੂਸਰਾ 21, ਤੀਸਰਾ 15 ਇਨਾਮ ਦਿੱਤਾ ਜਾਏਗਾ।''

ਬਾਪੂ ਜੀ ਕਹਿਣ ਲੱਗੇ, "ਸਾਧੂ ਸਿੰਘਾ ਮੇਹਨਤ ਕਰ..... ਪਹਿਲਾ ਨੰਬਰ ਤੇਰੀ ਝੋਲੀ ਵਿੱਚ ਈ ਪਿਐ!'' ਮੈਂ ਗਿੜਗਿੜਾਇਆ ਕਿ ਸਾਰੇ ਪੰਥ ਵਿੱਚ ਹਜ਼ਾਰਾਂ ਪਾਠੀ ਹੋਣਗੇ, ਮੈਨੂੰ ਕਿਸ ਪਹਿਲਾ ਨੰਬਰ ਲੈਣ ਦੇਣਾ ਏ।

ਆਦਿ ਗ੍ਰੰਥ ਸਾਹਿਬ ਦਾ ਅਖੰਡ-ਪਾਠੀ ਤਾਂ ਬਾਪੂ ਜੀ ਨੇ ਮੈਨੂੰ 8-9 ਸਾਲ ਦੀ ਉਮਰ ਵਿੱਚ ਹੀ ਬਣਾ ਲਿਆ ਹੋਇਆ ਸੀ। ਮੈਂ ਪਿੰਡ ਵਿੱਚ ਹੁੰਦੇ ਖੁਲ੍ਹਿਆਂ ਦੇ ਪਾਠਾਂ ਵਿੱਚ, ਕਦੀ ਕਦੀ ਰੌਲ ਵੀ ਲਾਇਆ ਕਰਦਾ ਸਾਂ। ਬਾਪੂ ਜੀ ਵਲੋਂ ਮੈਨੂੰ ਇਸ ਤਰ੍ਹਾਂ ਮਿਹਨਤ ਕਰਾਈ ਗਈ, ਕਿ ਆਪਣੇ ਨਿਜੀ ਗੁਰਦੁਆਰੇ ਦੇ ਪਿਛਵਾੜੇ ਬੈਠ ਕੇ, ਉਹਨਾਂ ਦੂਸਰੀ ਜਿਲਦ ਲੈ ਕੇ, ਸ਼ੁੱਧ ਉਚਾਰਨ ਅਤੇ ਔਂਕੜ-ਬਿਹਾਰੀ ਤੱਕ ਦੀ ਸ਼ੁੱਧਤਾ ਵੇਖਣੀ। ਹੌਲੇ-ਹੌਲੇ ਇੰਝ ਹੋ ਗਿਆ ਕਿ ਮੈਂ ਅੱਖੀਆਂ ਮੀਟ ਕੇ ਬੈਠ ਜਾਣਾਂ, ਤਾਂ ਮੈਨੂੰ ਇਉਂ ਲੱਗਣਾਂ ਜਿਵੇਂ ਪੱਤਰਾ ਮੇਰੇ ਸਾਹਵੇਂ ਖੜੋਤਾ ਹੋਇਆ ਏ.... ਤੇ ਮੈਂ ਉਹਦੇ ਤੋਂ ਵੇਖ ਕੇ ਪੜ੍ਹਦਾ ਪਿਆਂ।

ਇਕ ਗੱਲ ਬਾਪੂ ਜੀ ਨੇ ਮੈਨੂੰ ਇਹ ਪਕਾਈ ਕਿ ਸੁਣਨ ਲੱਗਿਆਂ ਚੇਤੇ ਰੱਖੀਂ, ਪਈ ਮੇਰੇ ਨਾਲੋਂ ਸ਼ੁੱਧ ਹੋਰ ਕਿਸੇ ਨੂੰ ਆਉਂਦਾ ਈ ਨਹੀਂ।

ਜਦੋਂ ਇਮਤਿਹਾਨ ਦਾ ਵਕਤ ਆਇਆ ਤਾਂ ਬੜੇ ਬੜੇ ਧੁਰੰਧਰ ਪਾਠੀ ਸੀ ਓ ਕੰਬੇ ਲੈਂਦੇ ਡਿੱਠੇ। ਪਹਿਲੀ ਛਾਨਣੀ 'ਚੋਂ ਬਹੁਤੇ ਕਿਰ ਗਏ। ਅਤੇ ਫ਼ਾਈਨਲ ਵਿੱਚ ਤਾਂ ਮੇਰੇ ਨਾਲ ਸੰਤ ਦਿਆਲ ਸਿੰਘ ਜੀ ਲੁਹਾਰਾਂ ਵਾਲੇ (ਜੋ ਸੰਤ ਪ੍ਰੀਤਮ ਸਿੰਘ ਜੀ ਪੱਦੀ ਖਾਲਸਾ ਦੇ ਵਾਰੇ ਵਾਲੇ ਜਥੇ ਵਿੱਚ, ਵਾਜੇ ਵਾਲੇ ਕਰਕੇ ਜਾਣੇ ਜਾਂਦੇ ਰਹੇ, ਅਤੇ ਹੁਣ ਨੈਰੋਬੀ ਅਫ਼ਰੀਕਾ 'ਚੋਂ ਹੋ ਕੇ ਇੰਗਲੈਂਡ ਵਿੱਚ ਜਥੇਦਾਰੀ ਦੇ ਵਾਜੇ ਵਜਾ ਰਹੇ ਹਨ) ਅਤੇ ਤੀਸਰੇ ਕਰਤਾਰ ਸਿੰਘ ਜੀ ਮਹਿਸਮਪੁਰ ਵਾਲੇ ਪੁੱਜੇ। ਕਿਸੇ ਹੌਲੇ ਜਿਹੇ ਆਖਿਆ, "ਕੁੰਢੀਆਂ ਦੇ ਸਿੰਗ ਫਸ ਗਏ !'' ਉਮਰੋਂ ਛੋਟਾ ਹੋਣ ਕਰਕੇ, ਮੈਨੂੰ ਬਾਅਦ ਵਿੱਚ ਸੁਣਿਆ ਗਿਆ। ਹਰ ਵਾਰ ਬਾਪੂ ਜੀ ਸਰੋਤਿਆਂ ਵਿੱਚ ਸ਼ਾਮਲ ਹੋ ਕੇ, ਬਾਅਦ ਵਿੱਚ ਮੇਰਾ ਦਿਲ ਵਧਾਉਂਦੇ ਰਹੇ ਕਿ - "ਤਕੜਾ ਰਹੋ, ਸਤਿਗੁਰੂ ਕਿਰਪਾ ਨਾਲ ਫ਼ਤਹਿ ਨਜ਼ਰ ਆਉਂਦੀ ਪਈ ਏ।''

ਮੈਂ ਜਦੋਂ ਪਾਠ ਸ਼ੁਰੂ ਕੀਤਾ, ਚੌਫੇਰਿਓਂ ਆਵਾਜ਼ਾਂ ਆਉਣ ਲੱਗ ਪਈਆਂ ਕਿ - "ਸਾਨੂੰ ਪਾਠੀ ਨਜ਼ਰ ਨਹੀਂ ਆ ਰਿਹਾ।" ਤਾਂ ਸਤਿਗੁਰੂ ਜੀ ਦੇ ਹੁਕਮ ਨਾਲ, ਮੈਨੂੰ ਆਲਿਮ ਜੀ ਦੇ ਪੱਟ ਉਤੇ ਬਿਠਾਇਆ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਤ ਜੱਜ-ਮੰਡਲ ਵਿੱਚ ਆਲਿਮ ਜੀ, ਪੰਡਿਤ ਗੁਪਾਲ ਸਿੰਘ ਜੀ, ਚੱਕਰਵਰਤੀ ਜੀ, ਸੂਬਾ ਸਈਆ ਸਿੰਘ ਜੀ, ਵੈਦ-ਸ਼ਾਸਤਰੀ ਸੰਤ ਤੇਜਾ ਸਿੰਘ ਜੀ ਨਿਰਮਲੇ, ਅਮਰ ਸਿੰਘ ਜੀ ਭਾਗੋਵਾਲ (ਜੋ ਸਵਾ ਲੱਖ ਪਾਠਾਂ ਦੇ ਕੇਂਦਰੀ ਹਿਸਾਬਦਾਨ ਸਨ) ਸ਼ਾਮਲ ਸਨ।

ਅੱਧ-ਮੁੰਦੀਆਂ ਅੱਖੀਆਂ ਨਾਲ ਜਦੋਂ ਮੈਂ "ਪੰਨਾ 1267" ਆਖਿਆ, ਤਾਂ ਸਾਰਿਆਂ ਆਪੋ-ਆਪਣੀਆਂ ਜਿਲਦਾਂ ਖੋਲ੍ਹੀਆਂ। "ਰਹਾਉ।। ਮਨੂੰਆ ਲਾਇ ਸਵਾਰੇ ਥਾਨਾ" ਤੋਂ ਸ਼ੁਰੂ ਕਰਕੇ 1268 ਦੇ ਹੇਠਾਂ "ਬਿਛੁਰਤ ਕਿਓ ਜੀਵੇ ਓਇ ਜੀਵਨ" ਤੇ ਸੰਪੰਨ ਹੋਇਆ। ਤਾਂ ਮੇਰੀਆਂ ਅੱਖੀਆਂ 'ਵਾਹ ਵਾਹ' ਦੀਆਂ ਆਵਾਜ਼ਾਂ ਸੁਣ ਕੇ ਹੀ ਖੁਲ੍ਹੀਆਂ। ਨਾਲ ਹੀ ਨੋਟਾਂ ਦਾ ਛਰਾਟਾ ਮੇਰੀ ਝੋਲੀ 'ਚ ਵਰ੍ਹ ਪਿਆ। ਬਾਪੂ ਜੀ ਦੇ ਇਸ਼ਾਰੇ ਨਾਲ ਮੈਂ ਸ੍ਰੀ ਸਤਿਗੁਰੂ ਜੀ ਦੇ ਅੱਗੇ ਝੋਲੀ ਪਲਟ ਕੇ ਨਮਸ਼ਕਾਰ ਕੀਤੀ। ਅੱਗੋਂ ਪਾਤਸ਼ਾਹਾਂ ਨੇ ਰੁੱਗ ਭਰਕੇ ਫਿਰ ਮੇਰੀ ਝੋਲ ਭਰ ਦਿੱਤੀ ਕਿ - ਪਹਿਲਾ ਇਨਾਮ ਏ, ਬੱਚਾ ਖਾਲੀ ਹੱਥ ਕਿਉਂ ਜਾਏ। ਅਤੇ ਦੂਸਰਾ ਨੰਬਰ ਸੰਤ ਦਿਆਲ ਸਿੰਘ ਜੀ ਨੂੰ ਮਿਲਿਆ। ਤੀਸਰਾ ਸੰਤ ਕਰਤਾਰ ਸਿੰਘ ਜੀ ਮਹਿਸਮਪੁਰੀ ਹੱਥ ਲੱਗਾ।

ਮਾਸਟਰ ਨਿਹਾਲ ਸਿੰਘ ਜੀ ਨਾਲ ਗ੍ਰਿਸਤਗੜ੍ਹ ਵਿੱਚ (ਜਿਹੜਾ ਵੱਡੇ ਗੜਵੇ ਦੇ ਦੂਸਰੇ ਪਾਸੇ ਬੋਹੜ ਹੇਠਾਂ ਵਸਦਾ ਸੀ, ਅਤੇ ਨਵੀਂ ਉਸਾਰੀ ਵਾਸਤੇ ਜਿਸਨੂੰ ਮਿਸਮਾਰ ਕਰਨਾ ਸ਼ੁਰੂ ਕੀਤਾ ਹੋਇਐ) ਕਈ ਪਰਵਾਰਾਂ ਦਾ ਸਾਂਝਾ ਡੇਰਾ ਸੀ, ਜਿਦ੍ਹੇ ਵਿੱਚ ਬੜਾ ਕੁਝ ਵਰਤਦਾ ਰਹਿੰਦਾ ਸੀ। ਬਾਪੂ ਜੀ ਦੀ ਇਕ ਸਤਰ ਕੁਝ ਕੁ ਚੇਤੇ ਆ ਰਹੀ ਏ- "ਗ੍ਰਿਸਤਗੜ੍ਹ ਵਿਚ ਗੜਬੜ ਰਹਿੰਦੀ, ਗ੍ਰਿਸਤੀ ਬਹੁਤੇ ਕਰਕੇ"- ਇਨ੍ਹਾਂ ਦਿਨਾਂ ਵਿੱਚ ਬੜੇ ਪਰਵਾਰਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਪਹਾੜਾਂ ਨੂੰ ਭੇਜਿਆ ਹੋਇਆ ਸੀ, ਪਰ ਮਾਸਟਰ ਜੀ ਅਤੇ ਵਹਿਮੀ ਜੀ ਨੂੰ ਆਪਣੀ ਹਜ਼ੂਰੀ ਦਾ ਮਾਨ ਬਖਸ਼ਿਆ ਹੋਇਆ ਸੀ। ਦੋਹਾਂ ਦੀ ਆਪਸ ਵਿੱਚ ਸੱਥਰੀ ਵੀ ਚੰਗੀ ਪੈਂਦੀ ਸੀ। ਦੋਹਾਂ ਦੇ ਖੇਤਰ ਭਾਵੇਂ ਕੁਝ ਕੁ ਵੱਖਰੇ-ਵੱਖਰੇ ਸਨ, ਪਰ ਕੇਂਦਰ ਇਕੋ ਸੀ - ਸਤਿਗੁਰੂ ਪ੍ਰਤਾਪ ਸਿੰਘ ਜੀ।

# ਸੂਝਵਾਨ ਮਾਪਿਆਂ ਦੇ ਨਾਂ

**-ਸੁਖਮੀਤ ਕੌਰ ਚੀਮਾ**

ਬੜੇ ਮਹਾਨ ਹੁੰਦੇ ਨੇ ਉਹ ਮਾਪੇ ਜੋ ਕਹਿੰਦੇ ਨੇ,
ਕਿ ਹਰ ਵਿਸ਼ੇ ਦੀ ਆਪਣੀ ਅਹਿਮੀਅਤ ਹੈ।
ਪਤਾ ਨਹੀਂ ਕਿਹੋ ਜਿਹੇ ਹੁੰਦੇ ਨੇ ਉਹ ਮਾਪੇ ਜੋ ਕਹਿੰਦੇ ਨੇ,
ਕਿ ਸਾਨੂੰ ਤਾਂ ਬੱਸ ਮੈਥ, ਸਾਇੰਸ ਨਾਲ ਮਤਲਬ ਹੈ।
ਉਹ ਮਹਾਨ ਮਾਪੇ ਜਿਨ੍ਹਾਂ ਲਈ ਹਰ ਵਿਸ਼ਾ,
ਹਰ ਭਾਸ਼ਾ ਅਹਿਮੀਅਤ ਰੱਖਦੀ ਹੈ,
ਸਦਾ ਹੀ ਚਾਨਣ ਮੁਨਾਰੇ ਰਹਿਣਗੇ ਬੱਚਿਆਂ ਲਈ,
ਸਦਾ ਰੁਸ਼ਨਾਉਂਦੇ ਰਹਿਣਗੇ ਰਾਹਵਾਂ,
ਉਹਨਾਂ ਪਾਂਧੀਆਂ ਦੀਆਂ,
ਜੋ ਭਟਕ ਜਾਂਦੇ ਨੇ ਅਕਸਰ,
ਦੂਜੇ ਦੀ ਥਾਲੀ ਦਾ ਵੱਡਾ ਲੱਡੂ ਦੇਖ ਕੇ।
ਸਦਾ ਮਾਣ ਬਣੇ ਰਹਿਣਗੇ ਉਹਨਾਂ ਲੋਕਾਂ ਦਾ,
ਜੋ ਸਤਿਕਾਰ ਯੋਗ ਸਮਝਦੇ ਨੇ ਹਰ ਭਾਸ਼ਾ ਨੂੰ,
ਪਰ ਉੱਚਾ ਦਰਜਾ ਚਾਹੁੰਦੇ ਨੇ ਮਾਤ ਭਾਸ਼ਾ ਦਾ।
ਸਲਾਮ ਹੈ ਉਹਨਾਂ ਜਨਮ ਦਾਤਿਆਂ ਨੂੰ,
ਤੇ ਕਹਿਣਾ ਚਾਹੁੰਦੇ ਹਾਂ ਬੜੇ ਫ਼ਖ਼ਰ ਦੇ ਨਾਲ,
ਕਿ ਫਿਕਰ ਨਾ ਕਰਿਓ,
ਜੇ ਅਫਸਰ ਨਾ ਬਣੇ ਤੁਹਾਡੇ ਪੁੱਤਰ,
ਕਿਉਂਕਿ ਸਭ ਤੋਂ ਪਹਿਲਾਂ,
ਇਹ ਮਾਣ ਬਨਣਗੇ ਤੁਹਾਡਾ,
ਕਿਉਂਕਿ ਤੁਸੀਂ ਖ਼ੂਨ ਵਿੱਚ ਰਚੀ ਹੈ ਇਹਨਾਂ ਦੇ,
ਕਿ ਹਰ ਵਿਸ਼ੇ ਦੀ ਆਪਣੀ ਅਹਿਮੀਅਤ ਹੈ।
ਤੇ ਖ਼ੂਨ ਵਿੱਚ ਰਚੇ ਗੁਣ,
ਕਦੇ ਸ਼ਰੀਰ ਤੋਂ, ਸਾਡੀ ਸੋਚ ਤੋਂ ਵੱਖ ਨਹੀਂ ਹੁੰਦੇ।
ਅੱਜ ਜਿਸ ਬੱਚੇ ਲਈ ਹਰ ਵਿਸ਼ੇ ਦੀ ਮਹਾਨਤਾ ਹੈ,
ਉਸ ਲਈ ਹਰ ਇਨਸਾਨ, ਮਜਹਬ ਅਤੇ ਕੰਮ ਦੀ,
ਆਪਣੀ ਮਹਾਨਤਾ ਜਰੂਰ ਹੋਵੇਗੀ,
ਤੇ ਜਿਹੜੇ ਮਾਪੇ ਇਸ ਸੋਚ ਦੇ ਧਾਰਨੀ ਹੋਣ,
ਉਹਨਾਂ ਦੇ ਵਾਰਿਸ,
ਹਮੇਸ਼ਾ ਹੀ ਇਨਸਾਨੀਅਤ ਦਾ ਮਾਣ ਬਣੇ ਰਹਿਣਗੇ।

# ਸਿਹਤ ਤੇ ਸੇਧ



- ਤਾਰਾ ਸਿੰਘ ਅਨਜਾਣ

ਕਿਸੇ ਮਹਾਪੁਰਸ਼ ਨੂੰ ਕਿਸੇ ਗੁਰਸਿੱਖ ਨੇ ਅਰਜ਼ ਕੀਤੀ, "ਸੱਚੇ ਪਾਤਸ਼ਾਹ ਜੀ ਜਾਂ ਗੁਰ ਬਾਬਾ ਜੀ, ਆਪ ਜੀ ਦੀ ਸਿਹਤ ਕਿਸ ਤਰ੍ਹਾਂ ਦੀ ਹੈ", ਉਹਨਾਂ ਨੇ ਬਚਨ ਕੀਤਾ, "ਮੇਰੀ ਸਿਹਤ ਤਾਂ ਠੀਕ ਹੈ, ਤੁਸੀਂ ਆਪਣੀ ਸੇਧ ਠੀਕ ਕਰੋ।" ਇਹ ਗੱਲ ਭਾਵੇਂ ਇੱਕ ਵਿਅਕਤੀ ਦੀ ਹੋਵੇ ਲੇਕਿਨ ਇਹ ਅਸਲ ਸੱਚਾਈ ਹੈ ਕਿ ਜੇ ਸਾਡੀ ਸੇਧ ਠੀਕ ਹੋਵੇਗੀ ਤਾਂ ਉਹ ਸਾਡੀ ਸਿਹਤ ਨਾਲੋਂ ਵੀ ਵੱਧ ਲਾਹੇਵੰਦ ਹੋਵੇਗੀ।

ਸਿਹਤ ਦਾ ਸਿੱਧਾ ਸੰਬੰਧ ਪੰਜ ਭੂਤਕ ਸਰੀਰ ਅਤੇ ਉਸ ਨੂੰ ਆਉਣ ਵਾਲੀਆਂ ਤਕਲੀਫ਼ਾਂ ਨਾਲ ਹੈ। ਕਦੀ ਖੰਘ ਲੱਗ ਜਾਂਦੀ ਹੈ, ਕਦੀ ਤਾਪ ਚੜ੍ਹ ਜਾਂਦਾ ਹੈ, ਕਦੀ ਕਿਸੇ ਦੁਰਘਟਨਾ ਵਿਚ ਕੋਈ ਸੱਟ ਲੱਗ ਜਾਂਦੀ ਹੈ ਜਾਂ ਕੋਈ ਸਾਨੂੰ ਨਾ ਸਮਝ ਆਉਣ ਵਾਲੀ ਕੋਈ ਨਾ-ਮੁਰਾਦ ਬਿਮਾਰੀ ਲੱਗ ਜਾਂਦੀ ਹੈ। ਕਈ ਵਾਰ ਤਾਂ ਕਿਸੇ ਰੋਗ ਨਾਲ ਸਾਡਾ ਵਾਸਤਾ ਨਹੀਂ ਹੁੰਦਾ, ਅਸੀਂ ਸਮਝਦੇ ਹਾਂ ਸਾਡੀ ਕੋਈ ਗ਼ਲਤੀ ਨਹੀਂ, ਕੋਈ ਬਦਪ੍ਰਹੇਜ਼ੀ ਨਹੀਂ ਕੀਤੀ ਫਿਰ ਵੀ ਪਤਾ ਨਹੀਂ ਕਿਉਂ ਮੰਜੀ 'ਤੇ ਪੈ ਗਏ ਹਾਂ। ਕਈ ਵਾਰ ਤਾਂ ਅਸੀਂ ਬਿਮਾਰੀ ਨੂੰ ਹੀ ਨਹੀਂ, ਮੌਤ ਨੂੰ ਵੀ ਸੱਦਾ ਦਿੰਦੇ ਹਾਂ। ਜੇ ਅਸੀਂ ਭੱਖ-ਅਭੱਖ ਖਾਵਾਂਗੇ, ਨਸ਼ੇ-ਪੱਤੇ ਕਰਾਂਗੇ ਤਾਂ ਸਹਿਜੇ ਹੀ ਅਸੀਂ ਮਿੱਠਾ ਜ਼ਹਿਰ ਲੈ ਰਹੇ ਹਾਂ, ਜਿਸ ਨਾਲ ਸਾਡੇ ਸਰੀਰ 'ਤੇ ਹੌਲੀ-ਹੌਲੀ ਅਸਰ ਹੋ ਰਿਹਾ ਹੈ ਪਰ ਜੇ ਸਿੱਧਾ ਜ਼ਹਿਰੀਲੀਆਂ ਚੀਜ਼ਾਂ ਖਾਵਾਂਗੇ, ਆਤਮਘਾਤ ਲਈ ਕੋਈ ਫਾਹਾ ਗਲ ਵਿਚ ਪਾ ਲਵਾਂਗੇ ਜਾਂ ਕਿਸੇ ਗੋਲੀ ਦਾ ਸ਼ਿਕਾਰ ਹੋਣ ਲਈ ਤਿਆਰ ਹੋਵਾਂਗੇ ਜਾਂ ਫਿਰ ਬੜੀ ਤੇਜ਼ ਰਫ਼ਤਾਰ ਨਾਲ ਗੱਡੀ ਚਲਾਵਾਂਗੇ ਤਾਂ ਬਚਣਾ ਸਾਡੀ ਖ਼ੁਸ਼ਕਿਸਮਤੀ ਹੈ, ਇਕ ਕਰਾਮਾਤ। ਅਸੀਂ ਤਾਂ ਆਪਣੇ ਆਪ ਨੂੰ ਮਾਰਨ ਵਿਚ ਕੋਈ ਕਸਰ ਨਹੀਂ ਛੱਡੀ।

ਕੋਈ ਦੂਜਾ ਵੀ ਸਾਡੀ ਜਾਨ ਦਾ ਵੈਰੀ ਹੋ ਕੇ ਸਾਨੂੰ ਖ਼ਤਮ ਕਰਨ ਲਈ ਮਾਨਵ ਬੰਬ ਤੱਕ ਬਣ ਕੇ ਆ ਸਕਦਾ ਹੈ।

ਮਨੁੱਖ ਨੂੰ ਰੋਗਾਂ ਤੋਂ ਬਚਾਉਣ ਲਈ ਦਵਾ-ਦਾਰੂ ਹੈ, ਟੀਕੇ ਹਨ, ਓਪਰੇਸ਼ਨਾਂ ਦਾ ਪ੍ਰਬੰਧ ਹੈ ਪਰ ਉਸ ਨੇ ਜੋ ਕੁਝ ਆਪ ਕਰਨਾ ਹੁੰਦਾ ਹੈ, ਉਸ ਬਿਨਾ ਸਭ ਨਿਰਾਰਥਕ। ਜੇ ਸਾਡੀ ਸੇਧ ਠੀਕ ਹੋਵੇਗੀ ਤਾਂ ਅਸੀਂ ਉਹ ਕੁਝ ਖਾਵਾਂਗੇ ਜਿਹੜਾ ਸਿਹਤ ਲਈ ਲਾਹੇਵੰਦ ਹੋਵੇਗਾ ਅਤੇ ਇਸ ਤਰ੍ਹਾਂ ਵਿਚਰਾਂਗੇ ਜਿਸ ਨਾਲ ਨਾ ਸਾਡੀ ਜਾਨ ਨੂੰ ਖ਼ਤਰਾ ਹੋਵੇ, ਨਾ ਕਿਸੇ ਹੋਰ ਦੀ ਜਾਨ ਜਾਇਆ ਜਾਵੇ।

ਸਰੀਰਕ ਸਿਹਤ ਤਾਂ ਇੱਕ ਗੱਲ ਹੈ ਪਰ ਮਾਨਸਿਕ ਸਿਹਤ ਚੰਗੀ ਹੈ ਤਾਂ ਸਹੀ ਦਿਸ਼ਾ ਵੱਲ ਲੈ ਜਾਏਗੀ। ਜੇ ਖ਼ਰਾਬ ਹੈ ਤਾਂ ਸਾਨੂੰ ਭਟਕਾ ਦਏਗੀ। ਮਨ-ਬੁੱਧੀ ਨੂੰ ਖ਼ਰਾਬ ਕਰੇਗੀ। ਬੁੱਧੀ ਮਲੀਨ ਹੋ ਗਈ ਤਾਂ ਇੰਜ ਹੀ ਹੈ ਜਿਵੇਂ ਸਾਉਣ ਮਾਹ ਦੇ ਅੰਨੇ ਨੂੰ ਹਰਿਆ ਹੀ ਹਰਿਆ ਨਜ਼ਰ ਆਉਂਦਾ ਹੈ।

ਬਚਪਨ ਵਿਚ ਤਾਂ ਆਪਣੇ ਸੰਸਕਾਰਾਂ ਤੋਂ, ਮਾਪਿਆਂ ਤੋਂ, ਆਲੇ-ਦੁਆਲੇ ਤੋਂ ਸਿੱਖ ਕੇ ਸਹੀ ਸੇਧੇ ਤੁਰੇ ਜਾਣਾ ਹੁੰਦਾ ਹੈ ਪਰ ਫ਼ਰਕ ਉਦੋਂ ਪੈਂਦਾ ਹੈ ਜਦੋਂ ਅਸੀਂ ਹੁੰਦੜਹੇਲ ਹੁੰਦੇ ਹਾਂ ਉਦੋਂ ਅਸੀਂ ਸਮਝਦੇ ਹਾਂ ਕਿ ਪਰਮਾਤਮਾ ਨੇ ਇੱਕੋ ਬੰਦੇ ਨੂੰ ਹੀ ਅਕਲ ਦੇ ਕੇ ਭੇਜਿਆ ਹੈ, ਉਹ ਮੈਂ ਹਾਂ। ਮੇਰੇ ਵੱਡੇ ਵਡੇਰੇ, ਅਧਿਆਪਕ ਗੁਰੂ ਸਭ ਮੈਥੋਂ ਘੱਟ ਸਿਆਣੇ ਹਨ ਅਤੇ ਸਿਆਣਪ ਨੂੰ ਇਸ ਤਰ੍ਹਾਂ ਵਰਤਦੇ ਹਾਂ ਕਿ:

**ਆਪਿ ਨ ਦੇਹਿ ਚੁਰੂ ਭਰਿ ਪਾਨੀ**
**ਤਿਹ ਨਿੰਦਹਿ ਜਿਹ ਗੰਗਾ ਆਨੀ।।**

**-ਭਗਤ ਕਬੀਰ**

ਅਸੀਂ ਸਮਝਦੇ ਹਾਂ ਕਿ ਅਸੀਂ ਹੁਣ ਜਵਾਨ ਹੋ ਗਏ ਹਾਂ, ਸਿਆਣੇ ਹੋ ਗਏ ਹਾਂ, ਹੁਣ ਸਾਨੂੰ ਕਿਸੇ ਕੋਲੋਂ ਸਿੱਖ-ਮੱਤ ਲੈਣ ਦੀ ਲੋੜ ਨਹੀਂ।

ਕਿਤੇ ਕਿਤੇ ਸਾਡੀ ਬੁੱਧੀ ਉਤੇ ਪ੍ਰਸ਼ਨ ਚਿੰਨ੍ਹ ਲੱਗਦਾ ਨਜ਼ਰ ਆਉਂਦਾ ਹੈ ਤੇ ਅਸੀਂ ਕਿਸੇ ਮਾਪਦੰਡ ਤੇ ਪੂਰੇ ਨਹੀਂ ਉਤਰਦੇ।

ਦੁਨੀਆ ਨੂੰ ਪਤਾ ਲੱਗਦਾ ਹੈ ਕਿ ਅਸੀਂ ਪਲੱਸ ਟੂ (12ਵੀਂ) ਕਿੰਨੇ ਸਾਲਾਂ ਵਿਚ ਪਾਸ ਕੀਤੀ ਹੈ। ਗ੍ਰੈਜੂਏਸ਼ਨ ਦਾ ਬੰਦ ਬੂਹਾ ਕਿਉਂ ਨਹੀਂ ਖੋਹਲ ਸਕੇ, ਕੋਈ ਕਿਸੇ ਚੰਗੇ ਅਹੁਦੇ 'ਤੇ ਨਹੀਂ ਲੱਗ ਸਕਿਆ ਤਾਂ ਕਈ ਵਾਰ ਤਾਂ ਖਾਂਦੇ-ਪੀਂਦੇ, ਚੰਗੇ ਕਾਰ-ਵਿਹਾਰ ਵਾਲੇ ਸਮਰੱਥ ਮਾਪੇ ਵੀ ਇਹੋ ਜਿਹੇ ਬੱਚੇ ਦੀ ਹਉਮੈ ਨੂੰ ਪੱਠੇ ਪਾਉਂਦੇ ਹੋਏ ਕਹਿੰਦੇ ਹਨ, "ਕੋਈ ਗੱਲ ਨਹੀਂ, ਜੇ ਤੂੰ ਫ਼ੇਲ੍ਹ ਹੋ ਗਿਆ ਹੈਂ ਅਸੀਂ ਪੜ੍ਹੇ ਲਿਖੇ ਨੌਕਰ ਰੱਖ ਲਵਾਂਗੇ।" ਇਸ ਤਰ੍ਹਾਂ ਦੀ ਹੱਲਾਸ਼ੇਰੀ ਸਾਡੀ ਸੇਧ ਨੂੰ ਹੋਰ ਕੁਰਾਹੇ ਪਾਉਂਦੀ ਹੈ। ਸਾਡੇ ਮਾਪੇ ਸਾਨੂੰ ਗ਼ਲਤ ਲੱਗਦੇ ਹਨ, ਅਧਿਆਪਕ ਵੈਰੀ ਲੱਗਦੇ ਹਨ, ਤੇ ਆਗੂ ਬਿਲਕੁਲ ਹੀ ਨਹੀਂ ਭਾਉਂਦੇ। ਅਸੀਂ

ਆਪ ਸਿਖ਼ਰ 'ਤੇ ਪਹੁੰਚਣਾ ਚਾਹੁੰਦੇ ਹਾਂ ਤੇ ਕਈ ਵਾਰ ਮਾਪਿਆਂ ਦੇ ਕੋਠੀ ਪਏ ਦਾਣੇ ਸਾਨੂੰ ਕਮਲਿਆਂ ਨੂੰ ਸਿਆਣੇ ਕਰ ਦਿੰਦੇ ਹਨ। ਅਸੀਂ ਸਕੀਮਾਂ ਬਣਾਉਂਦੇ ਹਾਂ, ਕੁਝ ਕਮਾਲ ਕਰਨ ਦੀਆਂ ਪਰ ਹੱਥ ਵਿਚ ਬਲ ਨਾ ਹੋਣ ਕਰਕੇ, ਕੋਈ ਤਜ਼ਰਬਾ ਨਾ ਹੋਣ ਕਰਕੇ ਅਸੀਂ ਦੁਨਿਆਵੀ ਤੌਰ ਤੇ ਧਨ-ਪਦਾਰਥ ਦੀ ਕਮਾਈ ਕਰਨ ਤੋਂ ਮਾਰ ਖਾ ਜਾਂਦੇ ਹਾਂ।

ਸਾਡੀ ਸਿਹਤ ਜਦੋਂ ਤੰਦਰੁਸਤ ਹੁੰਦੀ ਹੈ, ਅਸੀਂ ਉਸ ਨੂੰ ਸੇਧ ਦੇਣਾ ਚਾਹੁੰਦੇ ਹਾਂ, ਜਿਸ ਤੋਂ ਸੇਧ ਲੈਣੀ ਬਣਦੀ ਹੈ। ਕੁਦਰਤੀ ਤੌਰ 'ਤੇ ਜਿਹੜਾ ਸਾਥੋਂ ਉਮਰ ਵਿਚ ਵੱਡਾ ਹੈ, ਜੇ ਸਥਿਤੀਆਂ ਅਨੁਸਾਰ ਘਟ ਪੜ੍ਹਿਆ ਲਿਖਿਆ ਵੀ ਹੈ; ਜੇ ਸਾਡੇ ਵਾਂਗ ਉਸ ਕੋਲ ਪਿਓ ਦਾ ਕਮਾਇਆ ਜਾਂ ਅਣਕਮਾਇਆ ਬੇਅੰਤ ਧਨ ਵੀ ਨਹੀਂ ਹੈ, ਤਾਂ ਉਸ ਦਾ ਜ਼ਿੰਦਗੀ ਦਾ ਤਜ਼ਰਬਾ ਇਕ ਖ਼ਜ਼ਾਨਾ ਹੈ। ਅਸੀਂ ਜੇ ਤਾਂ ਉਸ ਖ਼ਜ਼ਾਨੇ ਨੂੰ ਮਾਲਾਮਾਲ ਕਰਨ ਦੀ ਕੋਸ਼ਿਸ਼ ਕਰਦੇ ਹਾਂ, ਤਾਂ ਸਹਿਜੇ ਹੀ ਜਾਗ ਲੱਗ ਸਕਦੀ ਹੈ। ਜੇ ਅਸੀਂ ਸਮਝਦੇ ਹਾਂ ਸਾਨੂੰ ਕਿਸੇ ਕੋਲੋਂ ਮੱਤ, ਮਦਦ ਲੈਣ ਦੀ ਲੋੜ ਨਹੀਂ ਤਾਂ ਸਾਨੂੰ ਭਵਿਖ ਵਿੱਚ ਵੇਖਣ ਵਾਲਾ ਹੀ ਦੱਸੇਗਾ ਕਿ ਅਸੀਂ ਕਿੰਨੇ ਭਟਕ ਗਏ ਹਾਂ।

ਮਨ ਦਿਮਾਗ਼ ਨੂੰ ਕੁਰਾਹੇ ਪਾਉਂਦਾ ਹੈ। ਸਰੀਰ ਉਸ ਅਨੁਸਾਰ ਅਮਲ ਕਰਦਾ ਹੈ। ਸੋ ਮਨ ਨੂੰ ਕਾਬੂ ਕਰਨਾ ਹੈ। ਇਸ ਨੂੰ ਸਮਝਾਉਣਾ ਹੈ।

**ਮਨ ਮੇਰੇ ਭੂਲੇ ਕਪਟੁ ਨ ਕੀਜੈ ।।**
**ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ।।**

**-ਭਗਤ ਕਬੀਰ**

ਮਨ ਹਾਥੀ ਵਾਂਗ ਜੇ ਫ਼ੈਲਿਆ ਰਹੇ, ਤਾਂ ਇਸ ਨੂੰ ਅੰਕੁਸ਼ ਮਾਰ ਕੇ ਕਾਬੂ ਕਰਨ ਦੀ ਲੋੜ ਹੈ। ਜੇ ਮਨ ਆਖੇ, ਹਟ ਜਾਓ ਪਰ੍ਹਾਂ, ਹੁਣ ਮੇਰੀ ਵਾਰੀ ਹੈ, ਤਾਂ ਸੁਖਾਵੇਂ ਸਿੱਟੇ ਦੀ ਆਸ ਘੱਟ ਕੀਤੀ ਜਾ ਸਕਦੀ ਹੈ।

ਸੁਖਾਵੇਂ ਸਿੱਟੇ ਕੱਢਣ ਵਿੱਚ ਸਾਡੀ ਸੋਚ ਸਾਡੀ ਬਿਰਤੀ, ਸਾਡੀ ਭਾਵਨਾ, ਸਾਡੀ ਸਮਰੱਥਾ ਦਾ ਹੱਥ ਹੈ। ਜੇ ਅਸੀਂ ਅਹਿਮ ਬ੍ਰਹਮ-ਹਸਤੀ ਕਹਿੰਦੇ ਹਾਂ, ਜੇ ਅਸੀਂ ਦੂਜਿਆਂ ਨੂੰ ਛੋਟਾ ਜਾਣਦੇ ਹਾਂ, ਉਹਨਾਂ ਤੇ ਈਰਖਾ ਕਰਦੇ ਹਾਂ, ਵੈਰ-ਵਿਰੋਧ ਵਧਾਉਂਦੇ ਹਾਂ, ਦੂਜੇ ਦੇ ਨੁਕਸ ਅਤੇ ਗ਼ਲਤੀਆਂ ਵਧਾ ਚੜ੍ਹਾਅ ਕੇ ਪੇਸ਼ ਕਰਦੇ ਹਾਂ, ਤਾਂ ਸਾਡੀ ਸੇਧ ਠੀਕ ਕਰਨ ਦੀ ਲੋੜ ਹੈ। ਘਰ ਵਿਚ ਵੀ ਮਾਪਿਆਂ ਦਾ ਸਾਰੇ ਬੱਚਿਆਂ ਨਾਲ ਇੱਕੋ ਜਿਹਾ ਪਿਆਰ ਨਹੀਂ ਹੁੰਦਾ, ਜਾਂ ਸਾਰੇ ਬੱਚਿਆਂ ਦਾ ਆਪਸ ਵਿੱਚ ਇੱਕੋ ਜਿਹਾ ਪਿਆਰ ਨਹੀਂ ਹੁੰਦਾ। ਇਹ ਕਈ ਵਾਰ ਕੁਦਰਤੀ ਹੈ ਅਤੇ ਇਸ ਦੇ ਕਾਰਨ ਮਨੋਵਿਗਿਆਨਕ ਵੀ ਹਨ ਪਰ ਇਹਨਾਂ ਤੋਂ ਨਕਾਰਾਤਮਕ ਬਿਰਤੀਆਂ ਦਾ ਬਾਗ ਨਹੀਂ ਲੱਗਣਾ ਚਾਹੀਦਾ। ਅਸੀਂ ਦੂਜੇ ਦੇ ਕੰਮ 'ਤੇ ਕਿੰਤੂ ਪ੍ਰੰਤੂ ਕਰਦੇ ਰਹੀਏ, ਤਾਂ ਸਾਡੀ ਸੇਧ ਕਿਸ ਤਰ੍ਹਾਂ ਠੀਕ ਹੋਵੇਗੀ !

ਜੇ ਅਸੀਂ ਜਿਸ ਸ਼ਕਤੀ ਕੋਲੋਂ ਅਧਿਆਤਮਿਕ ਸੇਧ ਲੈਣੀ ਹੈ, ਉਸ ਨੂੰ ਹੀ ਦੇਣ ਬਾਰੇ ਸੋਚਣ ਲੱਗੀਏ, ਤਾਂ ਸਾਨੂੰ ਸਿਆਣਾ ਕੌਣ ਕਹੇਗਾ। ਇਹ ਅਸਿੱਧੇ ਰੂਪ ਵਿੱਚ ਮੱਤ ਦੇਣਾ ਹੀ ਹੈ ਜਦੋਂ ਅਸੀਂ ਕਹਿੰਦੇ ਹਾਂ ਕਿ ਸਤਿਗੁਰੂ, ਬਾਬੇ ਜਾਂ ਆਗੂ ਦੇ ਸੇਵਕ ਠੀਕ ਨਹੀਂ, ਉਹਨਾਂ ਦੇ ਆਗੂ ਠੀਕ ਨਹੀਂ, ਉਹਨਾਂ ਦੇ ਪਹਿਰੇਦਾਰ ਠੀਕ ਨਹੀਂ ਜਾਂ ਉਹਨਾਂ ਦੇ ਹੋਰ ਨਿਕਟਵਰਤੀ ਵਿਅਕਤੀ ਠੀਕ ਨਹੀਂ। ਅਸੀਂ ਉਹਨਾਂ ਨੂੰ ਕੱਢ ਕੇ ਕੋਈ ਹੋਰ ਉਥੇ ਬਿਠਾਉਣ ਦੀਆਂ ਘਾੜਤਾਂ ਘੜ ਸਕਦੇ ਹਾਂ ਪਰ ਸਹੀ ਸੇਧ ਵਾਲਾ ਇੰਜ ਨਹੀਂ ਸੋਚਦਾ। ਉਸ ਨੂੰ ਪਤਾ ਹੈ ਕਿ ਕੋਈ ਧੱਕੇ ਨਾਲ ਆ ਕੇ ਕਿਸੇ ਦਾ ਸੇਵਾਦਾਰ ਨਹੀਂ ਬਣ ਸਕਦਾ, ਸਲਾਹਕਾਰ ਨਹੀਂ ਬਣ ਸਕਦਾ ਜਾਂ ਕਿਸੇ ਹੋਰ ਜ਼ਿੰਮੇਵਾਰੀ ਨੂੰ ਨਹੀਂ ਸੰਭਾਲ ਸਕਦਾ। ਕੋਈ ਥਾਂ ਉਸ ਨੂੰ ਤਾਂ ਹੀ ਮਿਲੇਗੀ, ਜਿਸਦੀ ਉਸ ਨੂੰ ਲੋੜ ਹੈ, ਜਿਸ 'ਤੇ ਉਸ ਦੀ ਨਜ਼ਰ ਸਵੱਲੀ ਹੈ। ਐਸੇ ਵਿਅਕਤੀ ਨੂੰ ਉਹ ਆਗੂ ਕੰਮ ਛੁਡਾ ਕੇ ਵੀ ਆਪਣੇ ਕੋਲ ਲਾ ਸਕਦਾ ਹੈ। ਨੌਕਰੀ ਛੁਡਵਾ ਕੇ ਵੀ ਉਸ ਕੋਲੋਂ ਕੋਈ ਸੇਵਾ ਲਈ ਜਾ ਸਕਦੀ ਹੈ। ਕਿਸੇ ਨੌਕਰੀ ਕਰਦੇ ਨੂੰ ਵੀ ਕੋਈ ਕੰਮ ਸੌਂਪਿਆ ਜਾ ਸਕਦਾ ਹੈ। ਜੇ ਅਸੀਂ ਆਪਣੇ ਆਪ ਨੂੰ ਕਿਸੇ ਸੇਵਾ ਦੇ, ਕਿਸੇ ਚੌਧਰ ਦੇ ਜਾਂ ਕਿਸੇ ਕੰਮ ਦੇ ਯੋਗ ਸਮਝਦੇ ਹਾਂ ਤਾਂ ਅਸੀਂ ਅਰਜ਼ ਕਰ ਸਕਦੇ ਹਾਂ ਕਿ ਸਾਨੂੰ ਸੇਵਾ ਬਖਸ਼ੀ ਜਾਏ, ਪ੍ਰਵਾਨਗੀ ਮਿਲ ਗਈ ਤਾਂ ਵਾਹ ! ਵਾਹ ! ਨਹੀਂ ਤਾਂ ਸੱਚੇ ਸਿੱਖ ਜਾਂ ਪੈਰੋਕਾਰ ਵਾਂਗ ਪਿਛਾਂਹ ਹੋ ਕੇ ਬਹਿਣਾ ਹੀ ਫਬਦਾ ਹੈ। ਇਸ ਲਈ ਸਾਨੂੰ ਦੂਜਿਆਂ ਨੂੰ ਸੁਧਾਰਨ ਤੇ ਅੱਗੇ ਆਉਣ ਦਾ ਸੱਦਾ ਦੇਣ ਦੀ ਲੋੜ ਨਹੀਂ, ਸਗੋਂ ਆਪਣੇ ਆਪ ਨੂੰ ਠੀਕ ਕਰਨ ਦੀ ਲੋੜ ਹੈ।

ਕਿਸੇ ਹੋਰ ਤੋਂ ਵੱਧ ਇਸ ਦਾ ਅਹਿਸਾਸ ਦੇਹਧਾਰੀ ਗੁਰੂ ਨੂੰ ਮੰਨਣ ਵਾਲੇ ਨੂੰ ਵੱਧ ਹੋ ਸਕਦਾ ਹੈ ਜਾਂ ਕਿਸੇ ਹੋਰ ਆਗੂ ਜਾਂ ਉੱਚੇ ਅਧਿਕਾਰੀ ਨਾਲ ਕੰਮ ਕਰਨ ਵਾਲੇ ਨੂੰ ਕਿਉਂਕਿ ਉਸਨੂੰ ਅੱਗੋਂ ਹੁੰਗਾਰਾ ਮਿਲ ਸਕਦਾ ਹੈ। ਨੇਤਰਾਂ ਨਾਲ, ਹੋਠਾਂ ਨਾਲ, ਕਿਸੇ ਇਸ਼ਾਰੇ ਨਾਲ, ਬੋਲਾਂ ਨਾਲ ਜਾਂ ਉਸ ਵਲੋਂ ਕੰਡ 'ਤੇ ਦਿੱਤੀ ਥਾਪੀ ਨਾਲ। ਸਾਨੂੰ ਤਾਂ ਇਹ ਪੱਲੇ ਬੰਨ੍ਹਣਾ ਹੀ ਸੋਭਦਾ ਹੈ।

**ਸਾਹਿਬ ਸੇਤੀ ਹੁਕਮੁ ਨ ਚਲੈ**
**ਕਹੀ ਬਣੈ ਅਰਦਾਸਿ ।।**

ਇਹ ਭਾਵਨਾ ਵੀ ਇਕ ਦਿਨ ਵਿਚ ਨਹੀਂ ਬਣਦੀ। ਹਾਂ, ਕੋਸ਼ਿਸ਼ ਕਰੀਏ ਤਾਂ ਬਣਨ ਲੱਗ ਜਾਂਦੀ ਹੈ। ਕੋਸ਼ਿਸ਼ ਕਰਨ ਵਾਸਤੇ ਸਾਨੂੰ ਉਸੇ ਪ੍ਰਯੋਗ ਵਿਚ ਪੈਣਾ ਪਏਗਾ ਤਾਂ ਹੀ ਸਾਡੀ ਸੇਧ ਠੀਕ ਹੋਣ ਦੀ ਸੰਭਾਵਨਾ ਹੈ।

ਪੁਸਤਕ 'ਤੇ ਕੰਮੜੇ ਵਿਸਾਰ ਵਿੱਚੋਂ'

# ਕੌਨਵੇਲੇਸੈਂਟ ਪਲਾਜ਼ਮਾ ਥਰੈਪੀ – ਆਸ ਜਾਂ ਕਿਆਸ



ਡਾ. ਚੇਤਨ ਮਹਿਤਾ

**ਪਿਛਲੇ ਲਗਭਗ ਦੋ ਕੁ ਮਹੀਨਿਆਂ ਤੋਂ ਕੋਰੋਨਾ ਵਾਇਰਸ ਤੋਂ ਵਿਸ਼ਵ ਭਰ ਵਿੱਚ ਫੈਲੀ ਮਹਾਂਮਾਰੀ COVID – 19 ਨੇ ਜ਼ਿੰਦਗੀ ਦੀ ਰਫਤਾਰ ਦੇ ਪਹੀਏ ਨੂੰ ਜਾਮ ਕਰ ਦਿੱਤਾ ਹੈ। ਸਾਰਾ ਵਿਸ਼ਵ ਫੇਸ ਮਾਸਕਾਂ ਨਾਲ ਮੂੰਹ ਲੁਕਾਈ ਫਿਰ ਰਿਹਾ ਹੈ ਅਤੇ ਸਮੁੱਚੀ ਵਸੋਂ ਲਾਕਡਾਊਨ ਲੱਗਿਆ ਹੋਣ ਦੇ ਕਾਰਨ ਘਰਾਂ ਦੇ ਅੰਦਰ ਕੈਦ ਹੋ ਚੁੱਕੀ ਹੈ। ਆਲਮ ਇਹ ਹੈ ਕਿ ਵਿਸ਼ਵ ਦੀਆਂ ਸਾਰੀਆਂ ਆਰਥਿਕ,ਸਮਾਜਿਕ,ਰਾਜਨੀਤਿਕ,ਮਨੋਰੰਜਕ ਅਤੇ ਖੇਡਾਂ ਆਦਿ ਨਾਲ ਜੁੜੀਆਂ ਗਤੀਵਿਧੀਆਂ ਠੱਪ ਹੋ ਕੇ ਰਹਿ ਗਈਆਂ ਹਨ।**

**ਚੀਨ ਦੇ ਵੂਹਾਨ ਸ਼ਹਿਰ ਤੋਂ ਫੈਲੀ ਇਸ ਨਾਮੁਰਾਦ ਬੀਮਾਰੀ ਨੇ ਸਮੁੱਚੀ ਮਾਨਵਤਾ ਵਲੋਂ ਸਾਇੰਸ ਅਤੇ ਟੈਕਨੌਲੋਜੀ ਵਿੱਚ ਕੀਤੀ ਗਈ ਤਰੱਕੀ ਨੂੰ ਪਲਾਂ ਵਿੱਚ ਹੀ ਧਾਰਾਸ਼ਾਹੀ ਕਰ ਕੇ ਰੱਖ ਦਿੱਤਾ ਹੈ।ਹਾਲਤ ਇਹ ਹੈ ਕਿ ਮੈਡੀਕਲ ਸਾਇੰਸ ਨੇ ਹੱਥ ਖੜ੍ਹੇ ਕਰਕੇ ਸਪੱਸ਼ਟ ਐਲਾਨ ਕਰ ਦਿੱਤਾ ਹੈ ਕਿ ਹਾਲੇ ਤੱਕ ਇਸਦਾ ਕੋਈ ਵੀ ਪੁਖਤਾ ਇਲਾਜ ਮੌਜੂਦ ਨਹੀਂ ਹੈ।**

**ਦੁਨੀਆ ਭਰ ਦੇ ਵਿਗਿਆਨੀ ਬਹੁਤ ਤੇਜ਼ੀ ਨਾਲ ਦਿਨ ਰਾਤ ਇਸ ਦਾ ਇਲਾਜ ਲੱਭਣ ਅਤੇ ਵੈਕਸੀਨ ਬਨਾਉਣ ਵਿੱਚ ਲੱਗੇ ਹੋਏ ਹਨ। ਵੱਖ–ਵੱਖ ਹਸਪਤਾਲਾਂ ਅਤੇ ਰਿਸਰਚ ਕੇਂਦਰਾਂ ਵਿੱਚ ਪ੍ਰੀਖਣ ਅਤੇ ਮੌਜੂਦਾ ਉਪਲੱਬਧ ਦਵਾਈਆਂ ਨਾਲ ਤਜਰਬੇ ਕੀਤੇ ਜਾ ਰਹੇ ਹਨ ਪਰ ਵਿਗਿਆਨੀ ਅਤੇ ਡਾਕਟਰ ਹਾਲੇ ਕਿਸੇ ਵੀ ਠੋਸ ਸਿੱਟੇ ਤੇ ਨਹੀਂ ਪੁੱਜੇ ਹਨ।**

**ਇਸੇ ਹੀ ਪਰਿਦ੍ਰਿਸ਼ ਵਿੱਚ ਕੌਨਵੇਲੇਸੈਂਟ ਪਲਾਜ਼ਮਾ ਥਰੈਪੀ ਸਬੰਧੀ ਵੀ ਟਰਾਇਲ ਕੀਤੇ ਜਾ ਰਹੇ ਹਨ।ਸਾਡੇ ਦੇਸ਼ ਵਿੱਚ ਵੀ ਕਈ ਰਾਜਾਂ ਨੇ ਇਸ ਦੇ ਟਰਾਇਲ ਦੀ ਮੰਜ਼ੂਰੀ ਦਿੱਤੀ ਹੈ। ਸੋ ਸੁਭਾਵਿਕ ਤੌਰ ਤੇ ਹੀ ਜਿਗਿਆਸਾ ਉੱਠਦੀ ਹੈ ਕਿ ਇਹ ਥਰੈਪੀ ਕੀ ਹੈ।**

**ਇਤਿਹਾਸ**

**ਕੌਨਵੇਲੇਸੈਂਟ ਪਲਾਜ਼ਮਾ ਥਰੈਪੀ ਦਾ ਇਤਿਹਾਸ ਉਨਾ ਹੀ ਪੁਰਾਣਾ ਹੈ ਜਿੰਨਾ ਕਿ ਮਹਾਂਮਾਰੀਆਂ ਦਾ ਇਤਿਹਾਸ।ਸੱਭ ਤੋਂ ਪਹਿਲਾਂ ਇਸ ਦੀ ਵਰਤੋਂ 1918 ਵਿੱਚ ਸਪੇਨਿਸ਼ ਫਲੂ ਮਹਾਂਮਾਰੀ ਦੇ ਸਮੇਂ ਕੀਤੀ ਗਈ ਸੀ। ਅਤੇ ਬਾਅਦ ਵਿੱਚ ਸਮੇਂ ਸਮੇਂ ਤੇ SARS, H1N1, Ebola,MERS ਦੇ ਮਰੀਜ਼ਾਂ ਤੇ ਇਸ ਦੇ** ਟਰਾਇਲ ਕੀਤੇ ਜਾ ਚੁੱਕੇ ਹਨ।

ਕੀ ਹੈ ਕੌਨਵੇਲੇਸੈਂਟ ਪਲਾਜ਼ਮਾ ਥਰੈਪੀ ?

ਜਦੋਂ ਇਨਸਾਨੀ ਸ਼ਰੀਰ ਤੇ ਕਿਸੇ ਬੈਕਟੀਰੀਆ ਜਾਂ ਵਾਇਰਸ ਦੀ ਇਨਫੈਕਸ਼ਨ ਦਾ ਹਮਲਾ ਹੁੰਦਾ ਹੈ ਤਾਂ ਸਾਡੇ ਸ਼ਰੀਰ ਦੀ ਰੋਗ ਪ੍ਰਤੀਰੋਧਕ ਸ਼ਕਤੀ ਪ੍ਰਣਾਲੀ (Immunity) ਉਸ ਦਾ ਮੁਕਾਬਲਾ ਕਰਦੀ ਹੈ। ਇਨ੍ਹਾਂ ਵਿਜਾਤੀ ਪਦਾਰਥਾਂ (Antigens)ਦਾ ਮੁਕਾਬਲਾ ਕਰਨ ਲਈ ਸਾਡੀ ਰੋਗ ਪ੍ਰਤੀਰੋਧਕ ਪ੍ਰਣਾਲੀ ਖਾਸ ਪ੍ਰੋਟੀਨ ਦਾ ਨਿਰਮਾਣ ਕਰਦੀ ਹੈ ਜਿਨ੍ਹਾਂ ਨੂੰ ਐਂਟੀਬੌਡੀਜ਼(Antibodies) ਕਿਹਾ ਜਾਂਦਾ ਹੈ। ਇਹ ਐਂਟੀਬੌਡੀਜ਼ ਵਾਇਰਸ ਆਦਿ ਨੂੰ ਵਿਸ਼ੇਸ਼ ਪ੍ਰਕਿਰਿਆਵਾਂ ਦੁਆਰਾ ਖਤਮ ਕਰਕੇ ਸ਼ਰੀਰ ਨੂੰ ਰੋਗਮੁਕਤ ਕਰਦੀਆਂ ਹਨ। ਇਹ ਵਿਸ਼ੇਸ਼ ਐਂਟੀਬੌਡੀਜ਼ ਸਾਡੇ ਸ਼ਰੀਰ ਵਿੱਚ ਮੌਜੂਦ ਰਹਿੰਦੀਆਂ ਹਨ ਅਤੇ ਭਵਿੱਖ ਵਿੱਚ ਵੀ ਜੇ ਦੁਬਾਰਾ ਉਸੇ ਹੀ ਇਨਫੈਕਸ਼ਨ ਦਾ ਹਮਲਾ ਹੋਵੇ ਤਾਂ ਸ਼ਰੀਰ ਦੀ ਰੱਖਿਆ ਕਰਨ ਵਿੱਚ ਅਹਿਮ ਭੂਮਿਕਾ ਨਿਭਾਉਂਦੀਆਂ ਹਨ।

ਪਲਾਜ਼ਮਾ ਥਰੈਪੀ ਵਿੱਚ ਰੋਗ ਵਿਸ਼ੇਸ਼ ਤੋਂ ਠੀਕ ਹੋ ਚੁੱਕੇ ਵਿਅਕਤੀਆਂ ਦੇ ਖੂਨ ਦੇ ਤਰਲ ਭਾਗ (ਪਲਾਜ਼ਮਾ) ਨੂੰ ਅਲੱਗ ਕਰਕੇ ਉਸਨੂੰ ਉਸੇ ਹੀ ਰੋਗ ਵਿਸ਼ੇਸ਼ ਨਾਲ ਗੰਭੀਰ ਰੂਪ ਤੋਂ ਗ੍ਰਸਤ ਮਰੀਜ਼ਾਂ ਦੇ ਖੂਨ ਵਿੱਚ ਪ੍ਰਵੇਸ਼ ਕਰਾਇਆ ਜਾਂਦਾ ਹੈ। ਇਹ ਦੇਖਿਆ ਗਿਆ ਹੈ ਕਿ ਇਸ ਤਰ੍ਹਾਂ ਬਿਨਾਂ ਕਿਸੇ ਗੰਭੀਰ ਖਤਰਿਆਂ ਤੋਂ ਇਹਨਾਂ ਮਰੀਜ਼ਾਂ ਦੀ ਰੋਗਾਣੂਆਂ ਨਾਲ ਮੁਕਾਬਲਾ ਕਰਨ ਦੀ ਪ੍ਰਕਿਰਿਆ ਅਤੇ ਸ਼ਕਤੀ ਨੂੰ ਵਧਾਇਆ ਜਾ ਸਕਦਾ ਹੈ।

ਪਲਾਜ਼ਮਾ ਥਰੈਪੀ ਦੀ ਯੋਗਤਾ

ਕੋਵਿਡ ਦੇ ਕੇਸ ਵਿੱਚ ਪਲਾਜ਼ਮਾ ਥਰੈਪੀ ਦੀ ਸੱਭ ਤੋਂ ਵੱਡੀ ਅਤੇ ਪਹਿਲੀ ਯੋਗਤਾ ਤਾਂ ਇਹ ਹੈ ਕਿ ਰੋਗੀ ਕੋਰੋਨਾ ਤੋਂ ਪੂਰੀ ਤਰ੍ਹਾਂ ਮੁਕਤ ਹੋ ਚੁੱਕਾ ਹੋਵੇ। ਉਸਦੇ ਟੈਸਟ ਦੀ ਰਿਪੋਰਟ ਨੈਗੇਟਿਵ ਆਉਣ ਦੇ ਦੋ ਹਫਤਿਆਂ ਬਾਅਦ ਹੀ ਉਹ ਪਲਾਜ਼ਮਾ ਦਾਨ ਦੇ ਸਕਦਾ ਹੈ। ਪਲਾਜ਼ਮਾ ਦਾਨ ਦੀ ਪ੍ਰਕਿਰਿਆ ਵੀ ਖੂਨ ਦਾਨ ਵਾਂਗ ਹੀ ਹੈ ਅਤੇ ਇਸ ਵਿੱਚ ਵੀ ਦਾਨ ਕਰਨ ਵਾਲੇ ਵਿਅਕਤੀ ਦੀ ਮੰਜ਼ੂਰੀ ਲਾਜ਼ਮੀ ਹੈ। ਦਾਨ ਕਰਤਾ ਡੋਨਰ ਦੀ ਉਮਰ 20 ਤੋਂ 60 ਸਾਲ ਦੇ ਵਿੱਚ ਹੋਣੀ ਚਾਹੀਦੀ ਹੈ।ਦਾਨ ਕਰਨ ਦੀ ਯੋਗਤਾ ਵਿੱਚ ਇੱਕ ਸ਼ਰਤ ਇਹ ਵੀ ਹੈ

ਕਿ ਵਿਅਕਤੀ ਸ਼ੂਗਰ ਆਦਿ ਜਾਂ ਕੋਈ ਹੋਰ ਗੰਭੀਰ ਬੀਮਾਰੀਆਂ ਨਾਲ ਗ੍ਰਸਤ ਨਾ ਹੋਵੇ।ਕਿਉਂਕਿ ਕੋਰੋਨਾ ਨਾਲ ਪੀੜਿਤ ਵਿਅਕਤੀਆਂ ਵਿੱਚ ਜਿਆਦਾ ਪ੍ਰਤੀਸ਼ਤ ਬਜੁਰਗ ਮਰੀਜ਼ਾਂ ਦਾ ਹੈ ਅਤੇ ਉਹ ਹੋਰ ਵੀ ਕਈ ਰੋਗਾਂ ਨਾਲ ਗ੍ਰਸਤ ਹੁੰਦੇ ਹਨ ਅਤੇ ਉਨ੍ਹਾਂ ਵਿੱਚੋਂ ਠੀਕ ਹੋਏ ਮਰੀਜ਼ਾਂ ਦਾ ਪ੍ਰਤੀਸ਼ਤ ਵੀ ਘੱਟ ਹੋਣ ਕਰਕੇ ਪਲਾਜ਼ਮਾ ਦਾਨ ਦੇਣ ਲਈ ਯੋਗ ਮਰੀਜ਼ਾਂ ਦਾ ਲੋੜੀਂਦੀ ਸੰਖਿਆ ਵਿੱਚ ਉਪਲੱਬਧ ਨਾ ਹੋਣਾ ਵੀ ਇੱਕ ਵਿਵਹਾਰਿਕ ਸਮੱਸਿਆ ਹੈ।



ਪਲਾਜ਼ਮਾ ਡੋਨੇਸ਼ਨ

ਜੇ ਡੋਨਰ ਵਿਅਕਤੀ ਪਲਾਜ਼ਮਾ ਡੋਨੇਟ ਕਰਨ ਦੇ ਪੂਰੀ ਤਰ੍ਹਾਂ ਯੋਗ ਹੈ ਤਾਂ ਅਫਰੈਸਿਸ ਮਸ਼ੀਨ ਦੀ ਸਹਾਇਤਾ ਰਾਹੀਂ ਉਸਦੇ ਖੂਨ ਵਿਚੋਂ ਦੀ ਪਲਾਜ਼ਮਾ ਅਲੱਗ ਕੀਤਾ ਜਾਂਦਾ ਹੈ। ਇਹ ਇੱਕ ਜਟਿਲ ਪ੍ਰਕਿਰਿਆ ਹੈ। ਡੋਨਰ ਦੇ ਸ਼ਰੀਰ ਵਿੱਚੋਂ 200 ਤੋਂ ਲੈ ਕੇ 600 ਮਿਲੀ ਲੀਟਰ ਤੱਕ ਪਲਾਜ਼ਮਾ ਅਲੱਗ ਕੀਤਾ ਜਾਂਦਾ ਹੈ।ਇਸ ਮਸ਼ੀਨ ਰਾਹੀਂ ਖੂਨ ਦੇ ਤਰਲ ਭਾਗ ਪਲਾਜ਼ਮਾ ਨੂੰ ਠੋਸ ਭਾਗ ਸੈਲਾਂ ਤੋਂ ਅਲੱਗ ਕਰ ਲਿਆ ਜਾਂਦਾ ਹੈ ਅਤੇ ਸੈਲ ਵਾਪਸ ਸ਼ਰੀਰ ਵਿੱਚ ਪਰਤਾ ਦਿੱਤੇ ਜਾਂਦੇ ਹਨ। ਪਲਾਜ਼ਮਾ ਦੀ ਲੋੜੀਂਦੀ ਮਿਕਦਾਰ ਪ੍ਰਾਪਤ ਕਰਨ ਲਈ ਇਹ ਸਾਰੀ ਪ੍ਰਕਿਰਿਆ ਦੋਹਰਾਈ ਜਾਂਦੀ ਹੈ ਅਤੇ ਲੱਗਭਗ 1 ਤੋਂ ਡੇਢ ਘੰਟੇ ਦਾ ਸਮਾਂ ਇਸ ਪ੍ਰਕਿਰਿਆ ਵਿੱਚ ਲੱਗ ਜਾਂਦਾ ਹੈ।ਪਲਾਜ਼ਮਾ ਪ੍ਰਾਪਤ ਕਰਨ ਤੋਂ ਬਾਅਦ ਇਸ ਵਿੱਚ ਵਾਇਰਸ ਦਾ ਖਾਤਮਾ ਕਰਨ ਵਾਲੀਆਂ ਐਂਟੀਬੌਡੀਜ਼ ਦੀ ਸਕਰੀਨਿੰਗ ਕੀਤੀ ਜਾਂਦੀ ਹੈ।ਇਸ ਨੂੰ – 18 ਤੋਂ –25 ਡਿਗਰੀ ਸੈਂਟੀਗਰੇਡ ਤਾਪਮਾਨ ਤੇ ਸਟੋਰ ਕਰਕੇ ਰੱਖਿਆ ਜਾਂਦਾ ਹੈ ਅਤੇ ਲੋੜ ਪੈਣ ਤੇ ਵਰਤਿਆ ਜਾਂਦਾ ਹੈ।AB ਬਲਡ ਗਰੁਪ ਦੇ ਵਿਅਕਤੀਆਂ ਦਾ ਪਲਾਜ਼ਮਾ ਕਿਸੇ ਨੂੰ ਵੀ ਦਿੱਤਾ ਜਾ ਸਕਦਾ ਹੈ ਭਾਵ ਕਿ ਉਹ ਯੂਨੀਵਰਸਲ ਡੋਨਰ ਹੁੰਦੇ ਹਨ।

ਪਲਾਜ਼ਮਾ ਥਰੈਪੀ ਦੇ ਖਤਰੇ

ਪਲਾਜ਼ਮਾ ਥਰੈਪੀ ਦਾ ਪ੍ਰਯੋਗ ਖਤਰਿਆਂ ਤੋਂ ਖਾਲੀ ਨਹੀਂ ਹੈ। ਜੇਕਰ ਥੋੜੀ ਜਿਹੀ ਵੀ ਅਣਗਹਿਲੀ ਹੋ ਜਾਵੇ ਤਾਂ ਮਰੀਜ਼ ਨੂੰ ਲਾਭ ਦੀ ਥਾਂ ਬਹੁਤ ਭਾਰੀ ਮਾਰੂ ਨੁਕਸਾਨ ਵੀ ਹੋ ਸਕਦਾ ਹੈ।ਖੂਨ ਦਾਨ ਦੀ ਪ੍ਰਕਿਰਿਆ ਵਾਂਗ ਹੀ ਇਸ ਵਿੱਚ ਵੀ ਕਿਸੇ ਹੋਰ ਇਨਫੈਕਸ਼ਨ ਦਾ ਰਿਸਕ ਰੋਗੀ ਨੂੰ ਹੋਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਦੂਜਾ ਖਤਰਾ ਇਹ ਕਿ ਇਸ ਥਰੈਪੀ ਦੇ ਫੇਲ ਹੋਣ ਦੇ ਨਾਲ ਮਰੀਜ਼ ਦੀ ਇਨਫੈਕਸ਼ਨ ਵਿੱਚ ਕਈ ਗੁਣਾ ਵਾਧਾ ਹੋ ਸਕਦਾ ਹੈ। ਇਸਦੇ ਨਾਲ ਹੀ ਇਹ ਵੀ ਖਤਰਾ ਬਣਿਆ ਰਹਿੰਦਾ ਹੈ ਕਿ ਮਰੀਜ਼ ਦੀ ਆਪਣੀ ਕੁਦਰਤੀ ਰੋਗ ਪ੍ਰਤਿਰੋਧਕ ਪ੍ਰਣਾਲੀ ਦਬਾਓ ਵਿੱਚ ਆ ਜਾਂਦੀ ਹੈ ਅਤੇ ਉਸਦੀ ਕੰਮ ਕਰਨ ਦੀ ਸਮਰੱਥਾ ਪ੍ਰਭਾਵਿਤ ਹੋ ਜਾਂਦੀ ਹੈ ਅਤੇ ਭਵਿੱਖ ਵਿੱਚ ਮੁੜ ਤੋਂ ਇਨਫੈਕਸ਼ਨ ਦੇ ਹੋਣ ਦਾ ਖਤਰਾ ਬਣਿਆ ਰਹਿੰਦਾ ਹੈ।

ਭਾਰਤ ਵਿੱਚ ਪਲਾਜ਼ਮਾ ਥਰੈਪੀ ਦੀ ਸਥਿਤੀ

ਇੰਡੀਅਨ ਕੌਂਸਿਲ ਆਫ ਮੈਡੀਕਲ ਰਿਸਰਚ (ICMR ) ਨੇ ਦੇਸ਼ ਭਰ ਵਿੱਚ ਇਸਦੇ ਪ੍ਰੀਖਣਾਂ ਦੀ ਮੰਜੂਰੀ ਦਿੱਤੀ ਹੈ। ਕੇਰਲ ਇਸਦੇ ਪ੍ਰੀਖਣ ਸ਼ੁਰੂ ਕਰਨ ਵਾਲਾ ਪਹਿਲਾ ਰਾਜ ਸੀ । ਰਾਜਧਾਨੀ ਦਿੱਲੀ ਵਿੱਚ ਵੀ ਲੋਕ ਨਾਇਕ ਹਸਪਤਾਲ ਵਿੱਚ ਗੰਭੀਰ ਮਰੀਜ਼ਾਂ ਤੇ ਇਸਦੇ ਪ੍ਰੀਖਣ ਕੀਤੇ ਜਾ ਰਹੇ ਹਨ।ਸ਼ੁਰੂਆਤੀ ਪ੍ਰੀਖਣਾਂ ਦੇ ਨਤੀਜੇ ਉਤਸਾਹ ਜਨਕ ਹਨ।ਹੁਣ ਪੰਜਾਬ ਸਰਕਾਰ ਵੀ ਇਸਦੀ ਇਜਾਜ਼ਤ ਮਿਲ ਗਈ ਹੈ। ਪਰ ਸਰਕਾਰ ਨੇ ਹਾਲੇ ਸਪੱਸ਼ਟ ਕਿਹਾ ਹੈ ਕਿ ਜਦ ਤੱਕ ਇਸ ਨਾਲ ਹੋ ਰਹੇ ਲਾਭ ਦੇ ਠੋਸ ਵਿਗਿਆਨਿਕ ਪ੍ਰਮਾਣ ਨਹੀਂ ਮਿਲ ਜਾਂਦੇ ਪਲਾਜ਼ਮਾ ਥਰੈਪੀ ਨੂੰ COVID 19 ਦਾ ਇਲਾਜ ਨਾ ਸਮਝਿਆ ਜਾਵੇ । ਇਹ ਹਾਲੇ ਪ੍ਰੀਖਣ ਦੇ ਦੌਰ ਵਿਚੋਂ ਗੁਜ਼ਰ ਰਹੀ ਹੈ। ਇਸ ਦੇ ਨਾਲ ਹੀ ਸਰਕਾਰ ਨੇ ਚੇਤਾਵਨੀ ਦਿੰਦੇ ਹੋਏ ਇਹ ਵੀ ਕਿਹਾ ਹੈ ਕਿ ਜੇ ਇਸ ਦਾ ਪ੍ਰਯੋਗ ਠੀਕ ਢੰਗ ਨਾਲ ਨਾ ਕੀਤਾ ਗਿਆ ਹੋਵੇ ਤਾਂ ਮਾਰੂ ਘਾਤਕ ਪ੍ਰਭਾਵ ਵੀ ਹੋ ਸਕਦੇ ਹਨ।

ਖੈਰ ਜੋ ਵੀ ਹੋਵੇ ਜਦ ਤੱਕ ਕੋਰੋਨਾ ਵਾਇਰਸ ਦੀ ਵੈਕਸੀਨ ਦੀ ਖੋਜ ਨਹੀਂ ਹੋ ਜਾਂਦੀ ਜਾਂ ਇਸਦਾ ਕੋਈ ਹੋਰ ਪੁਖਤਾ ਇਲਾਜ ਨਹੀਂ ਮਿਲ ਜਾਂਦਾ COVID 19 ਦੇ ਗੰਭੀਰ ਮਰੀਜ਼ਾਂ ਵਾਸਤੇ ਕੌਨਵੇਲੇਸੈਂਟ ਪਲਾਜ਼ਮਾ ਥਰੈਪੀ ਕਦੇ ਕਿਆਸ ਅਤੇ ਕਦੇ ਆਸ ਬਣਕੇ ਨਜ਼ਰ ਆਉਂਦੀ ਰਹੇਗੀ।

ਐਮ.ਡੀ, ਪੀ.ਐਚ.ਡੀ

ਜਲੰਧਰ

# ਮੈਂ ਸਵਰਗ ਜਾਣੈ

ਡਾ. ਹਰਸ਼ਿੰਦਰ ਕੌਰ, ਐਮ. ਡੀ.

ਜਦੋਂ ਉਸਦਾ ਵਿਆਹ ਹੋਇਆ ਸੀ ਤਾਂ ਸਭ ਕਹਿੰਦੇ ਸਨ ਕਿ ਉਹ ਬਹੁਤ ਸਾਊ ਕੁੜੀ ਸੀ। ਸਹੁਰੇ ਘਰ ਜਾਂਦੇ ਸਾਰ ਉਸ ਨੇ ਸਭ ਦਾ ਮਨ ਮੋਹ ਲਿਆ ਸੀ। ਆਂਢੀ-ਗੁਆਂਢੀ ਵੀ ਉਸ ਦੀ ਸਿਫ਼ਤ ਕਰਦੇ ਨਹੀਂ ਸੀ ਥੱਕਦੇ। ਉਸ ਨੇ ਕਦੇ ਕਿਸੇ ਨਾਲ ਉੱਚਾ ਨਹੀਂ ਸੀ ਬੋਲਿਆ। ਸਭ ਦੀ ਹਰਮਨ ਪਿਆਰੀ ਹੋਣ ਸਦਕਾ ਜਦੋਂ ਉਸ ਘਰ ਪਹਿਲਾ ਪੁੱਤਰ ਜੰਮਿਆ ਤਾਂ ਸਾਰੀ ਕਲੋਨੀ ਹੀ ਵਧਾਈ ਦੇਣ ਪਹੁੰਚੀ। ਸਭ ਨੂੰ ਉਹ ਇੱਕੋ ਗੱਲ ਕਹਿੰਦੀ ਰਹੀ, "ਚਲੋ ਮੇਰੇ ਸਵਰਗ ਜਾਣ ਦਾ ਰਾਹ ਖੁੱਲ੍ਹ ਗਿਆ।" ਜਦੋਂ ਉਸ ਕੋਲੋਂ ਇਸ ਬਾਰੇ ਪੁੱਛਿਆ ਗਿਆ ਤਾਂ ਉਸ ਨੇ ਆਪਣੀ ਮਾਂ ਦੀ ਗੱਲ ਸੁਣਾਈ ਕਿ ਉਸ ਦੀ ਮਾਂ ਹਮੇਸ਼ਾ ਇਹੀ ਕਹਿੰਦੀ ਹੁੰਦੀ ਸੀ-ਮੇਰਾ ਪੁੱਤਰ ਹੀ ਮੇਰੀ ਚਿਤਾ ਨੂੰ ਅੱਗ ਲਾਏਗਾ, ਤਾਂ ਹੀ ਮੇਰਾ ਸਵਰਗ ਜਾਣ ਦਾ ਰਾਹ ਖੁੱਲ੍ਹੇਗਾ। ਸਾਰੇ ਉਸ ਦੀ ਗੱਲ ਸੁਣ ਕੇ ਮਜ਼ਾਕ ਉਡਾਉਣ ਲੱਗ ਪਏ ਕਿ ਕਿਹੜਾ ਸਵਰਗ ਤੇ ਕਿਹੜਾ ਨਰਕ! ਇਹ ਪੁਰਾਣੇ ਸਮੇਂ ਦੀਆਂ ਗੱਲਾਂ ਹਨ। ਅੱਜ ਕੱਲ ਕੌਣ ਇਸ ਨੂੰ ਮੰਨਦਾ ਹੈ। ਹੁਣ ਤਾਂ ਕੁੜੀਆਂ ਵੀ ਚਿਤਾ ਨੂੰ ਅੱਗ ਲਾ ਦਿੰਦੀਆਂ ਹਨ।

ਉਸ ਦੀ ਸੱਸ ਨੂੰ ਇਹ ਗੱਲ ਸੁਣ ਕੇ ਬੜਾ ਮਾੜਾ ਲੱਗਿਆ ਕਿ ਏਨੀ ਖ਼ੁਸ਼ੀ ਦੇ ਮੌਕੇ ਮਰਨ ਦੀਆਂ ਗੱਲਾਂ ਕਿਉਂ ਕੀਤੀਆਂ ਜਾ ਰਹੀਆਂ ਹਨ? ਕੁੜੀ ਹੋਵੇ ਭਾਵੇਂ ਮੁੰਡਾ, ਸਿਹਤਮੰਦ ਤੇ ਬੀਬਾ ਹੋਣਾ ਚਾਹੀਦਾ ਹੈ।

ਸਮਾਂ ਲੰਘਿਆ ਤਾਂ ਉਸ ਦੇ ਇੱਕ ਹੋਰ ਮੁੰਡਾ ਤੇ ਇਕ ਕੁੜੀ ਵੀ ਜੰਮ ਪਏ। ਤਿੰਨੋਂ ਬੱਚੇ ਬੜੇ ਆਗਿਆਕਾਰੀ ਸਨ। ਪਰ, ਉਹ ਵੀ ਤਾਂ ਸਭ ਤੇ ਜਾਨ ਛਿੜਕਦੀ ਸੀ। ਪੂਰੇ ਮੁਹੱਲੇ ਵਿਚ ਕਿਸੇ ਨੂੰ ਲੋੜ ਹੁੰਦੀ ਤਾਂ ਸਭ ਤੋਂ ਪਹਿਲਾਂ ਉਸੇ ਕੋਲ ਪਹੁੰਚਦੇ ਤੇ ਉਹ ਵਿੱਤੋਂ ਬਾਹਰ ਜਾ ਕੇ ਹਰ ਕਿਸੇ ਦੀ ਮਦਦ ਕਰਦੀ।

ਸਭ ਕਹਿੰਦੇ ਕਿ ਇਸ ਨੇ ਤਾਂ ਮੋਤੀ ਦਾਨ ਕੀਤੇ ਹੋਣੇ ਹਨ ਜੋ ਏਨਾ ਵਧੀਆ ਟੱਬਰ ਮਿਲਿਆ ਹੈ। ਬੱਚੇ ਵੀ ਹੌਲੀ-ਹੌਲੀ ਜਵਾਨ ਹੋਣ ਲੱਗੇ ਤੇ ਹਰ ਮਾਮਲੇ 'ਚ ਮਾਂ ਦੀ ਸਲਾਹ ਲੈਂਦੇ। ਕਾਰੋਬਾਰ ਚੰਗਾ ਚੱਲ ਪਿਆ ਸੀ। ਹੌਲੀ-ਹੌਲੀ ਤਿੰਨਾਂ ਦਾ ਵਿਆਹ ਵੀ ਹੋ ਗਿਆ। ਮਾਂ ਰਤਾ ਵਿਹਲੀ ਹੋ ਗਈ ਤਾਂ ਸਮਾਜਿਕ ਕੰਮਾਂ ਵੱਲ ਧਿਆਨ ਦੇਣ ਲੱਗੀ। ਉਸ ਦੀ ਇਕ ਬਚਪਨ ਦੀ ਸਹੇਲੀ ਲਾਵਾਰਿਸ ਲਾਸ਼ਾਂ ਨੂੰ ਚਿਤਾ ਦੇਣ ਦਾ ਕੰਮ ਕਰਦੀ ਸੀ। ਉਸ ਨੇ ਵੀ ਉਸ ਕੰਮ ਵਿਚ ਸਾਥ ਦੇਣ ਬਾਰੇ ਸੋਚਿਆ ਤਾਂ ਸਾਰੇ ਟੱਬਰ ਨੇ ਵਿਰੋਧ ਕੀਤਾ ਕਿ ਇਹ ਤਾਂ ਬਹੁਤ ਹੀ ਮਾੜਾ ਕੰਮ ਹੈ। ਪਤਾ ਨਹੀਂ ਕਿਸ ਕਿਸ ਦੀ ਅਣਪਛਾਤੀ ਲਾਵਾਰਿਸ ਲਾਸ਼ ਢੋਅ ਕੇ ਲਿਜਾਉਂਦੀ ਹੋਵੇਗੀ! ਇਹ ਕੰਮ ਤਾਂ ਕਿਸੇ ਹਾਲ ਨਹੀਂ ਕਰਨਾ!

ਫੇਰ ਉਸ ਘਰ ਪਹਿਲਾ ਪੋਤਰਾ ਆਇਆ। ਉਸ ਦਿਨ ਉਹ ਫੇਰ ਬੋਲ ਪਈ, "ਹੁਣ ਤਾਂ ਸਵਰਗ ਜਾਣਾ ਪੱਕਾ ਹੋ ਗਿਆ। ਪੁੱਤਰ ਤੇ ਪੋਤਰਾ, ਦੋਵੇਂ ਰਲ ਕੇ ਮੇਰੀ ਚਿਤਾ ਨੂੰ ਅੱਗ ਲਾਉਣਗੇ। ਇਹ ਤਾਂ ਕਿਸਮਤ ਵਾਲਿਆਂ ਨੂੰ ਨਸੀਬ ਹੁੰਦਾ ਹੈ।"

ਸਾਰੇ ਫਿਰ ਉਸ ਨੂੰ ਕੁੱਦ ਕੇ ਪੈ ਗਏ ਕਿ ਏਨੇ ਸ਼ੁਭ ਮੌਕੇ ਉੱਤੇ ਕਿਉਂ ਮਰਨ ਦੀਆਂ ਗੱਲਾਂ ਕਰਦੀ ਹੈਂ? ਉਹ ਵਿਚਾਰੀ ਸਭ ਦਾ ਕਿਹਾ ਮੰਨ ਕੇ ਚੁੱਪ ਹੋ ਗਈ ਪਰ ਕਦੇ ਕਦਾਈਂ ਰਬ ਦਾ ਸ਼ੁਕਰ ਕਰਦੀ ਫਿਰ ਉਸ ਦੇ ਮੂੰਹੋਂ ਨਿਕਲ ਹੀ ਜਾਂਦਾ, "ਵਿਚਾਰੇ ਕਿੰਨੇ ਬਦਨਸੀਬ ਹੁੰਦੇ ਹਨ ਜਿਨ੍ਹਾਂ ਦੀ ਚਿਤਾ ਨੂੰ ਕੋਈ ਅੱਗ ਲਾਉਣ ਵਾਲਾ ਵੀ ਨਹੀਂ ਹੁੰਦਾ। ਮੇਰਾ ਦਿਲ ਉਨ੍ਹਾਂ ਲਈ ਬੜਾ ਤੜਫਦੈ। ਮੇਰੇ ਉੱਤੇ ਤਾਂ ਰਬ ਨੇ ਏਨੀ ਮਿਹਰ ਕੀਤੀ ਹੈ ਕਿ ਕਈ ਜਨਮਾਂ ਤੱਕ ਸ਼ੁਕਰ ਕਰਦੀ ਰਹਾਂ ਤਾਂ ਵੀ ਘੱਟ ਹੈ!

ਇਕ ਦਿਨ ਛੋਟਾ ਮੁੰਡਾ ਬਹਿਸ ਕਰਨ ਲੱਗ ਪਿਆ, "ਮੰਮੀ ਤੂੰ ਕਿਉਂ ਸਵਰਗ ਨਰਕ ਦੀ ਰੱਟ ਲਾਉਂਦੀ ਰਹਿੰਦੀ ਹੈਂ? ਭਰਿਆ ਪੂਰਾ ਘਰ ਹੈ। ਆਰਾਮ ਨਾਲ ਬਹਿ। ਤੇਰੀ ਸੇਵਾ ਕਰਨ ਨੂੰ ਦੋ-ਦੋ ਨੂੰਹਾਂ ਹਨ।"

ਉਸ ਬੜੇ ਤਰਲੇ ਲਏ ਪਰ ਕਿਸੇ ਨੇ ਉਸ ਨੂੰ ਆਪਣੀ ਸਹੇਲੀ, ਜੋ ਲਾਵਾਰਿਸ ਲਾਸ਼ਾਂ ਸਾਂਭਦੀ ਸੀ, ਨੂੰ ਮਿਲਣ ਨਾ ਦਿੱਤਾ ਕਿ ਖ਼ੌਰੇ ਉਸ ਨੂੰ ਮਿਲ ਕੇ ਉਸ ਨਾਲ ਕੰਮ ਨਾ ਕਰਨ ਲੱਗ ਜਾਵੇ।

ਨਿੱਕੇ ਪੋਤਰੇ ਨਾਲ ਦਿਨ-ਰਾਤ ਜਾਗ ਕੇ, ਬਾਹਰ ਘੁਮਾਉਂਦਿਆਂ, ਉਸ ਨੂੰ ਖੁਆਉਂਦਿਆਂ ਪਤਾ ਹੀ ਨਹੀਂ ਲੱਗਿਆ

ਕਦੋਂ ਵਕਤ ਲੰਘ ਗਿਆ। ਫੇਰ ਦੂਜੇ ਪੁੱਤਰ ਦੇ ਘਰ ਧੀ ਜੰਮ ਪਈ। ਘਰ ਰੌਣਕਾਂ ਨਾਲ ਭਰ ਗਿਆ। ਸਾਰੇ ਇਕੱਠੇ ਘੁੰਮਣ ਲੰਘ ਜਾਂਦੇ ਤਾਂ ਪੋਤਰਾ ਪੋਤਰੀ ਦਾਦੀ ਕੋਲ ਛੱਡ ਜਾਂਦੇ। ਉਹ ਵੀ ਇਨ੍ਹਾਂ ਨੂੰ ਸਾਂਭਦੀ ਭੁੱਲ ਹੀ ਜਾਂਦੀ ਕਿ ਉਸ ਦੇ ਪਤੀ ਨੂੰ ਮਰਿਆਂ 8 ਸਾਲ ਲੰਘ ਚੁੱਕੇ ਸਨ।

ਪੁੱਤਰਾਂ ਨੇ ਨਵਾਂ ਬਿਜ਼ਨੈੱਸ ਖੋਲ੍ਹਣ ਦੀ ਗੱਲ ਕੀਤੀ ਤਾਂ ਉਸ ਨੇ ਸਾਰੀ ਜਮਾਂ ਪੂੰਜੀ ਉਨ੍ਹਾਂ ਨੂੰ ਦੇ ਦਿੱਤੀ ਤੇ ਆਪ ਸਵੇਰੇ ਸ਼ਾਮ ਰਬ ਦੀ ਭਗਤੀ 'ਚ ਸਮਾਂ ਬਿਤਾਉਣ ਲੱਗ ਪਈ। ਬਾਕੀ ਸਾਰਾ ਦਿਨ ਤਾਂ ਪੋਤਰੇ ਪੋਤਰੀ ਨੂੰ ਸਾਂਭਦਿਆਂ ਹੀ ਲੰਘ ਜਾਂਦਾ ਸੀ!

ਇੱਕ ਦਿਨ ਛੋਟਾ ਪੁੱਤਰ ਆਪਣੀ ਵਹੁਟੀ ਨਾਲ ਘਰ ਮੁੜਿਆ ਤਾਂ ਉਸ ਨੇ ਬਰਾਂਡੇ ਵਿਚ ਆਪਣੀ ਮਾਂ ਨੂੰ ਬੱਚਿਆਂ ਨਾਲ ਗੱਲ ਕਰਦਿਆਂ ਸੁਣ ਲਿਆ, "ਮੈਨੂੰ ਤਾਂ ਤੁਹਾਡਾ ਦਾਦਾ ਯਾਦ ਕਰਦਾ ਪਿਐ।ਿ ਕੰਨੇਸ ਾਲਹ ੋਗ ਏਓ_ਸਨੂੰ ਿ ਗਆਂ।ਓ_ਹਸ ਵਰਗ ਪਹੁੰਚਿਐ। ਮੈਂ ਵੀ ਉਸ ਕੋਲ ਤਾਂ ਹੀ ਪਹੁੰਚਾਂਗੀ ਜੇ ਤੁਸੀਂ ਆਪੋ ਆਪਣੇ ਪਾਪਾ ਨਾਲ ਮੇਰੀ ਚਿਤਾ ਨੂੰ ਅੱਗ ਲਾਓਗੇ। ਵੇਖਿਓ ਕਿਤੇ ਮੈਂ ਤੁਹਾਡੇ ਦਾਦਾ ਜੀ ਤੋਂ ਪਰ੍ਹਾਂ ਨਾ ਰਹਿ ਜਾਵਾਂ।"

ਛੋਟੇ ਪੁੱਤਰ ਨੂੰ ਉਸ ਦਿਨ ਬੜਾ ਕਹਿਰ ਚੜ੍ਹਿਆ। ਉਹ ਮਾਂ ਨੂੰ ਝਿੜਕ ਕੇ ਪਿਆ, "ਪੂਰੀ ਉਮਰ ਲੰਘ ਗਈ ਤੁਹਾਡੀ ਚਿਤਾ ਨੂੰ ਅੱਗ ਲਾਉਣ ਦੀ ਗੱਲ ਸੁਣਦਿਆਂ। ਏਨਾ ਵੀ ਕੀ ਸਵਰਗ ਦਾ ਝੱਲ ਹੋਇਆ। ਇਹ ਸਭ ਵਹਿਮ ਹਨ। ਬੱਚਿਆਂ ਨੂੰ ਇਸ ਵਹਿਮ ਵਿਚ ਨਾ ਫਸਾਓ। ਇਹ ਸਭ ਤੁਹਾਡੀ ਸਹੇਲੀ ਦਾ ਕੀਤਾ ਧਰਿਆ ਹੈ। ਉਹ ਲਾਵਾਰਿਸ ਲਾਸ਼ਾਂ ਸਾਂਭਦੀ ਹੈ। ਤੁਹਾਨੂੰ ਵੀ ਉਸ ਨੇ ਗਧੀ ਗੇੜ ਵਿਚ ਪਾ ਛੱਡਿਐ।"

ਵਿਚਾਰੀ ਚੁੱਪ ਹੋ ਗਈ। ਸਹੇਲੀ ਨੂੰ ਤਾਂ ਮਿਲਣ ਜਾਣ ਹੀ ਨਹੀਂ ਸੀ ਦਿੰਦੇ। ਉਹ ਵੀ ਤਾਂ ਉਸ ਵਾਂਗ ਬਿਰਧ ਹੋ ਗਈ ਸੀ। ਮਨ ਵਿਚ ਹਿਰਖ ਸੀ ਕਿ ਉਸ ਨੂੰ ਇੱਕ ਵਾਰ ਤਾਂ ਮਿਲ ਲੈਂਦੀ। ਛੋਟੇ ਹੁੰਦਿਆਂ ਉਸ ਨਾਲ ਲੁੱਕਣ ਮੀਟੀ ਖੇਡਣ ਦੀਆਂ ਯਾਦਾਂ ਹਾਲੇ ਤਕ ਧੁੰਦਲੀਆਂ ਨਹੀਂ ਸੀ ਹੋਈਆਂ। ਇਕ ਵਾਰ ਤਾਂ ਉਹ ਪਰਛੱਤੀ ਵਿਚ ਪਈ ਪੇਟੀ ਅੰਦਰ ਲੁੱਕ ਗਈ ਸੀ ਤਾਂ ਸਹੇਲੀ ਕੋਲੋਂ ਦੋ ਘੰਟੇ ਤੱਕ ਲੱਭੀ ਨਹੀਂ ਸੀ ਗਈ। ਜਦੋਂ ਉਹ ਤਰਲੇ ਕਰਨ ਲੱਗ ਗਈ ਸੀ, ਫੇਰ ਹੀ ਪੇਟੀ 'ਚੋਂ ਬਾਹਰ ਨਿਕਲੀ। ਕਿੰਨੀ ਘੁੱਟ ਕੇ ਫੇਰ ਉਨ੍ਹਾਂ ਜੱਫੀ ਪਾਈ ਸੀ।

ਪਰ, ਇਹ ਤਾਂ ਹੁਣ ਯਾਦਾਂ ਹੀ ਰਹਿ ਗਈਆਂ ਸਨ। ਮਿਲਣ ਦੀ ਆਸ ਤਾਂ ਮੁੱਕ ਹੀ ਗਈ ਸੀ। ਸਿਰਫ਼ ਇਕ ਵਾਰ ਲੁਕ ਕੇ ਨੂੰਹ ਦੇ ਫ਼ੋਨ ਤੋਂ ਉਸ ਸਹੇਲੀ ਨਾਲ ਗੱਲ ਕੀਤੀ ਸੀ ਤੇ ਪੂਰਾ ਅੱਧਾ ਘੰਟਾ ਯਾਦਾਂ ਤਾਜ਼ਾ ਕੀਤੀਆਂ। ਅਖ਼ੀਰ ਲੰਮਾ ਸਾਹ ਲੈਂਦਿਆਂ ਉਸ ਕਿਹਾ, "ਚੰਗਾ ਪ੍ਰੀਤੀਏ, ਪਤਾ ਨਹੀਂ ਇਸ ਜਨਮ 'ਚ ਕਦੇ ਆਪਾਂ ਮਿਲ ਵੀ ਸਕਣਾ ਹੈ ਕਿ ਨਹੀਂ। ਅਫ਼ਸੋਸ ਤਾਂ ਇਹ ਹੈ ਕਿ ਮੈਂ ਲਾਵਾਰਿਸ ਲਾਸ਼ ਬਣ ਕੇ ਵੀ ਤੇਰੇ ਕੋਲ ਕਦੇ ਨਹੀਂ ਆ ਸਕਣਾ। ਸੋ ਅਗਲੇ ਜਨਮ ਹੀ ਮਿਲਾਂਗੇ। ਮੈਂ ਤਾਂ ਸਵਰਗ ਤੇਰੇ ਜੀਜਾ ਜੀ ਕੋਲ ਜਾਣੈ। ਤੂੰ ਵੀ ਨੇਕ ਕੰਮ ਕਰਦੀ ਹੈਂ, ਉੱਥੇ ਹੀ ਮਿਲ ਲਵਾਂਗੇ।"

ਮਹੀਨੇ ਕੁ ਬਾਅਦ ਹੀ ਇਕ ਕੁਲਿਹਣੇ ਬੁਖ਼ਾਰ ਦਾ ਰੌਲਾ ਪੈ ਗਿਆ। ਚੁਫ਼ੇਰੇ ਕਰੋਨਾ ਕਰੋਨਾ ਕਰਦੇ ਫਿਰਦੇ ਸਨ। ਉਸ ਦਾ ਕੰਮ ਤਾਂ ਪੋਤਰੇ ਪੋਤਰੀ ਨੂੰ ਸਕੂਲੋਂ ਘਰ ਲਿਆਉਣਾ ਸੀ। ਵਾਪਸੀ ਤੇ ਸਬਜ਼ੀ ਫਲ ਵੀ ਨਾਲ ਹੀ ਲੈ ਆਉਂਦੀ ਸੀ। ਉਸ ਨੂੰ ਤਾਂ ਕਦੇ ਕੋਈ ਕਰੋਨਾ ਨਹੀਂ ਮਿਲਿਆ। ਫੇਰ ਬੱਚਿਆਂ ਦੇ ਸਕੂਲ ਵੀ ਬੰਦ ਹੋ ਗਏ। ਸਿਰਫ਼ ਸਬਜ਼ੀ ਫਲ ਲੈਣ ਉਹ ਇਕ ਵਾਰ ਘਰੋਂ ਬਾਹਰ ਜਾਂਦੀ ਸੀ। ਰਾਤ ਨੂੰ ਪੋਤਰੇ ਤੇ ਪੋਤਰੀ ਦੀਆਂ ਲੱਤਾਂ ਘੁੱਟ ਕੇ ਸੁਆ ਦਿੰਦੀ। ਬੱਚੇ ਵੀ ਤਾਂ ਸਾਰਾ ਦਿਨ ਘਰ ਅੰਦਰ ਟੱਪਦੇ ਦੌੜਦੇ ਥੱਕ ਜਾਂਦੇ ਸਨ। ਸਾਰਾ ਆਂਢ ਗੁਆਂਢ ਉਸ ਦਾ ਰੋਜ਼ ਹਾਲ ਚਾਲ ਪੁੱਛਦਾ।

ਇਕ ਦਿਨ ਸ਼ਾਮੀ ਉਸ ਨੂੰ ਹਲਕੀ ਖੰਘ ਹੋਈ ਤਾਂ ਸਾਰਾ ਮੁਹੱਲਾ ਠਠੰਬਰ ਗਿਆ। ਉਸ ਨੂੰ ਸਮਝ ਨਹੀਂ ਆਈ, ਕਿਉਂ? ਪਹਿਲਾਂ ਵੀ ਤਾਂ 50 ਵਾਰ ਉਸ ਨੂੰ ਖੰਘ ਜ਼ੁਕਾਮ ਹੋਇਆ ਸੀ।

ਉਸ ਦਿਨ ਤਾ ਕਮਾਲ ਹੀ ਹੋ ਗਈ। ਕਿਸੇ ਨੇ ਉਸ ਨੂੰ ਰੋਟੀ ਨਹੀਂ ਪੁੱਛੀ। ਸਭ ਨੇ ਆਪੋ ਆਪਣੇ ਕਮਰੇ ਬੰਦ ਕਰ ਲਏ ਤੇ ਰਸੋਈ ਨੂੰ ਵੀ ਕੁੰਡਾ ਲਾ ਦਿੱਤਾ।

ਘਰੋਂ ਬਾਹਰ ਨਿਕਲੀ ਤਾਂ ਗੁਆਂਢੀ ਵੀ ਝੱਟ ਅੰਦਰ ਵੜ ਗਏ। ਗੱਲ ਸਮਝ ਨਹੀਂ ਆਈ। ਦੋ ਘੰਟਿਆਂ ਵਿਚ ਐਂਬੂਲੈਂਸ ਘਰ ਪਹੁੰਚ ਗਈ ਤੇ ਦੋ ਨਰਸਾਂ ਉਸ ਨੂੰ ਜਬਰੀ ਹਸਪਤਾਲ ਵੱਲ ਲੈ ਚੱਲੀਆਂ। ਉਸ ਬਥੇਰੀਆਂ ਆਪਣੇ ਪੁੱਤਰਾਂ ਨੂੰ ਵਾਜਾਂ ਮਾਰੀਆਂ, ਪੋਤਰੇ ਨੂੰ ਵੀ ਸੱਦਿਆ ਤੇ ਗਵਾਂਢੀਆਂ ਨੂੰ ਵੀ, ਪਰ ਕਿਸੇ ਨੇ ਵਾਪਸ ਆਵਾਜ਼ ਨਹੀਂ ਦਿੱਤੀ।

ਉਸ ਨੂੰ ਸਮਝ ਹੀ ਨਹੀਂ ਸੀ ਆ ਰਹੀ ਕਿ ਆਖ਼ਰ ਉਸ ਕੋਲੋਂ ਕੀ ਗੁਣਾਹ ਹੋ ਗਿਆ ਹੈ? ਉਸੇ ਰਾਤ ਉਸ ਨੂੰ ਬੁਖ਼ਾਰ ਹੋਣ ਲੱਗ ਪਿਆ। ਫੇਰ ਉਸ ਨੂੰ ਇੱਕ ਵੱਖ ਕਮਰੇ ਵਿਚ ਗੁਲੂਕੋਜ਼ ਤੇ ਟੀਕੇ ਲਾ ਕੇ ਤਾੜ ਦਿੱਤਾ ਗਿਆ। ਕੋਈ ਉਸ ਦੀ ਆਵਾਜ਼ ਸੁਣਨ ਵਾਲਾ ਨਹੀਂ ਸੀ। ਪੂਰੀ ਰਾਤ ਉਹ ਤੜਫਦੀ ਰਹੀ। ਸਾਹ ਔਖਾ ਆਉਣ ਲੱਗ ਪਿਆ। ਉਸ ਦੀਆਂ ਅੱਖਾਂ ਦਰਵਾਜ਼ੇ ਵੱਲ ਲੱਗੀਆਂ ਰਹੀਆਂ

ਕਿ ਉਸ ਦੇ ਪੁੱਤਰ, ਨੂੰਹਾਂ, ਪੋਤਰਾ, ਪੋਤਰੀ, ਗੁਆਂਢੀ, ਕੋਈ ਤਾਂ ਉਸ ਦਾ ਹਾਲ ਪੁੱਛਣ ਜ਼ਰੂਰ ਆਉਣਗੇ। ਉਹ ਵੀ ਤਾਂ ਰਾਤ-ਰਾਤ ਭਰ ਉਨ੍ਹਾਂ ਦੀ ਬੀਮਾਰੀ ਵੇਲੇ ਜਾਗਦੀ ਰਹੀ ਸੀ। ਪਰ ਕੋਈ ਨਾ ਦਿਸਿਆ। ਹੌਲੀ ਹੌਲੀ ਉਸ ਦੀ ਨਜ਼ਰ ਧੁੰਦਲੀ ਹੋਣ ਲੱਗ ਪਈ। ਉਸ ਨੂੰ ਮਹਿਸੂਸ ਹੋਣ ਲੱਗ ਪਿਆ ਕਿ ਆਪਣੇ ਪਤੀ ਕੋਲ ਸਵਰਗ ਜਾਣ ਦਾ ਸਮਾਂ ਆ ਗਿਆ ਹੈ।

ਪਰ, ਇਹ ਕੀ? ਇਕਦਮ ਉਸ ਤਭ੍ਰਕ ਕੇ ਅੱਖਾਂ ਖੋਲ੍ਹੀਆਂ ਤੇ ਸੋਚਣ ਲੱਗੀ ਜੇ ਉਸ ਨੂੰ ਹਸਪਤਾਲ ਵਿਚ ਇਕੱਲੀ ਨੂੰ ਹੀ ਤਾੜੀ ਰੱਖਿਆ ਤਾਂ ਉਸ ਦੇ ਪੁੱਤਰਾਂ ਨੂੰ ਕਿਵੇਂ ਪਤਾ ਲੱਗੂ ਕਿ ਉਸ ਦੀ ਚਿਤਾ ਨੂੰ ਅੱਗ ਲਾਉਣੀ ਹੈ? ਕਿਤੇ ਸਵਰਗ ਜਾਣ ਤੋਂ ਰਹਿ ਹੀ ਨਾ ਜਾਵੇ! ਪਤਾ ਨਹੀਂ ਕਦੋਂ ਰਬ ਨੂੰ ਧਿਆਉਂਦੀ ਉਹ ਸਵੇਰੇ ਤਿੰਨ ਵਜੇ ਸੁਆਸ ਤਿਆਗ ਗਈ।

ਘਰ ਸੁਣੇਹਾ ਭੇਜਿਆ ਗਿਆ ਕਿ ਕੋਰੋਨਾ ਨਾਲ ਤੁਹਾਡੀ ਮਾਂ ਦੀ ਮੌਤ ਹੋ ਗਈ ਹੈ। ਇਸ ਦੇ ਸਰੀਰ ਨੂੰ ਪੂਰੀ ਤਰ੍ਹਾਂ ਪੈਕ ਕਰ ਕੇ ਭੇਜ ਰਹੇ ਹਾਂ। ਖੋਲ੍ਹਣਾ ਨਹੀਂ। ਸਿਰਫ਼ ਇੰਜ ਹੀ ਚਿਤਾ ਉੱਤੇ ਲਿਟਾ ਦੇਣਾ। ਕੋਈ ਖ਼ਤਰਾ ਨਹੀਂ ਹੈ।

ਕੋਈ ਨਾ ਬਹੁੜਿਆ! ਦੁਬਾਰਾ ਫਿਰ ਫ਼ੋਨ ਕੀਤਾ ਤਾਂ ਸਭ ਨੇ ਉਸ ਦਾ ਮੁਰਦਾ ਸਰੀਰ ਤੱਕ ਚੁੱਕਣ ਤੋਂ ਇਨਕਾਰ ਕਰ ਦਿੱਤਾ ਤੇ ਸਸਕਾਰ ਕਰਨ ਤੋਂ ਵੀ। ਬਥੇਰਾ ਸਮਝਾਇਆ ਗਿਆ ਕਿ ਉਹੀ ਮਾਂ ਹੈ ਜੋ ਕੱਲ ਤੱਕ ਤੁਹਾਨੂੰ ਗੋਦ ਵਿਚ ਖਿਡਾਉਂਦੀ ਸੀ, ਪਰ ਕੋਈ ਨਾ ਮੰਨਿਆ।

ਅਖ਼ੀਰ ਲਾਵਾਰਿਸ ਲਾਸ਼ ਮੰਨ ਕੇ ਹਸਪਤਾਲ ਵਾਲਿਆਂ ਨੇ ਉਸ ਦੀ ਸਹੇਲੀ ਨੂੰ ਫ਼ੋਨ ਕੀਤਾ ਤਾਂ ਉਹ ਦੁਹੱਥੜ ਮਾਰ ਕੇ ਰੋਂਦੀ ਝੱਟ ਉੱਥੇ ਪਹੁੰਚ ਗਈ।

ਹਉਕੇ ਲੈ ਲੈ ਕੇ ਉਸ ਹਸਪਤਾਲ ਦੇ ਸਟਾਫ਼ ਨੂੰ ਦੱਸਿਆ, "ਜਦੋਂ ਉਸ ਦੇ ਪਹਿਲੇ ਬੇਟੇ ਨੇ ਜੰਮਣਾ ਸੀ ਤਾਂ ਇਸ ਨੇ ਏਨੀਆਂ ਦਰਦਾਂ ਸਹੀਆਂ ਕਿ ਪੁੱਛੋ ਨਾ। ਅਖ਼ੀਰ ਡਾਕਟਰਾਂ ਨੇ ਇਹ ਵੀ ਕਹਿ ਦਿੱਤਾ ਸੀ ਕਿ ਬੱਚਾ ਬਚਾਇਆ ਨਹੀਂ ਜਾ ਸਕਦਾ। ਇਸ ਦੀ ਜ਼ਿੱਦ ਸੀ ਕਿ ਮੈਂ ਰਹਾਂ ਨਾ ਰਹਾਂ ਪਰ ਬੱਚਾ ਜ਼ਰੂਰ ਬਚਾਉਣਾ ਹੈ। ਲਗਾਤਾਰ ਅਰਦਾਸਾਂ ਬਾਅਦ ਹੀ ਉਹ ਬੱਚਾ ਜੰਮਿਆ ਤੇ ਫੇਰ ਦੋ ਮਹੀਨੇ ਇਹ ਮੰਜੇ 'ਤੇ ਪਈ ਰਹੀ ਪਰ ਬੱਚਾ ਬਚ ਗਿਆ। ਅਜਿਹੀ ਮਾਂ ਲਈ ਵੀ ਪੁੱਤਰ ਨਾ ਬਹੁੜਿਆ ਤਾਂ ਮਾਵਾਂ ਪੁੱਤਰ ਜੰਮਣੇ ਬੰਦ ਕਰ ਦੇਣਗੀਆਂ। ਸਚਮੁੱਚ ਕਲਯੁੱਗ ਆ ਗਿਐ। ਸਾਰੀ ਉਮਰ ਪੁੱਤਰਾਂ ਹੱਥੋਂ ਚਿਤਾ ਨੂੰ ਅੱਗ ਲੁਆਉਣ ਲਈ ਤੜਫਦੀ ਰਹੀ ਪਰ ਬਣ ਗਈ ਲਾਵਾਰਿਸ ਲਾਸ਼! ਮੈਨੂੰ ਅਗਲੇ ਜਨਮ ਵਿਚ ਮਿਲਣ ਦੀ ਗੱਲ ਕਰਦੀ ਸੀ। ਹੁਣ ਕਿਵੇਂ ਦੱਸਾਂ ਕਿ ਏਥੇ ਹੀ ਅਸਲੀ ਨਰਕ ਸੀ। ਸਵਰਗ ਤਾਂ ਹੁਣ ਆਪਣੀ ਸਹੇਲੀ ਹੱਥੋਂ ਹੀ ਜਾਵੇਗੀ। ਮੈਂ ਜ਼ਰੂਰ ਇਸ ਦੀ ਚਿਤਾ ਨੂੰ ਅੱਗ ਲਾਵਾਂਗੀ ਪਰ ਇਸ ਦੀ ਰੂਹ ਦਾ ਕੀ ਕਰਾਂ ਜੋ ਪੁੱਤਰਾਂ ਹੱਥੋਂ ਅਲਵਿਦਾ ਹੋਣਾ ਚਾਹੁੰਦੀ ਸੀ।"

ਅਗਲੇ ਦਿਨ ਇਹ ਖ਼ਬਰ ਅਖ਼ਬਾਰਾਂ ਦੀ ਸੁਰਖ਼ੀ ਵੀ ਬਣੀ ਤੇ ਹਰ ਚੈਨਲ ਉੱਤੇ ਸਾਰਾ ਦਿਨ ਚੱਲਦੀ ਰਹੀ-

"ਕਲਯੁਗੀ ਪੁੱਤਰਾਂ ਨੇ ਕੋਰੋਨਾ ਤੋਂ ਡਰਦਿਆਂ ਮਾਂ ਦੀ ਲਾਸ਼ ਲੈਣ ਤੋਂ ਕੀਤੀ ਨਾਂਹ। ਲਾਵਾਰਿਸ ਲਾਸ਼ ਬਣ ਕੇ ਰਹਿ ਗਈ ਇਕ ਰੱਜੇ ਪੁੱਜੇ ਘਰ ਦੀ ਮਾਂ।"


ਬੱਚਿਆਂ ਦੀ ਮਾਹਰ,
28, ਪ੍ਰੀਤ ਨਗਰ,
ਲੋਅਰ ਮਾਲ ਪਟਿਆਲਾ।
ਸੰਪਰਕ- 0175-2216783


## ਸੰਪਾਦਕ ਦੇ ਨਾਂਅ

ਮਾਰਚ 2020 ਦੇ ਵਰਿਆਮ ਅੰਕ ਵਿੱਚ ਮੈਡਮ ਰਜਵੰਤ ਕੌਰ ਦਾ ਲੇਖ 'ਪੰਜਾਬੀ ਸਾਹਿਤ ਜਗਤ ਦੀਆਂ ਦੋ ਉੱਘੀਆਂ ਸ਼ਖਸ਼ੀਅਤਾਂਦ ਾ ਵਛੋੜਾ'ਅ ਤੇਗ_ਰਭਜਨਾ ਗੱਲਦ ੀ ਕਵਿਤਾ 'ਬਾਪੂ ਜਸਵੰਤ ਸਿੰਘ ਕੰਵਲ ਨੂੰ ਤੋਰ ਕੇ ਢੁੱਡੀਕੇ ਤੋਂ ਪਰਤਦਿਆਂ' ਮੰਨ ਡਾਹਢਾ ਹੀ ਉਦਾਸ ਹੋ ਗਿਆ। ਕੰਵਲ ਜੀ ਬਾਰੇ ਪੜ੍ਹਦਿਆਂ ਲੱਗਿਆ ਜਿਵੇਂ ਉਹ ਮੇਰੇ ਆਲੇ-ਦੁਆਲੇ ਤੁਰੇ ਫਿਰਦੇ ਜ਼ਿੰਦਗੀ ਵਿੱਚ ਕਦੇ ਵੀ ਹਾਰ ਕੇ ਨਾ ਬੈਠਣ ਅਤੇ ਸਦਾ ਹੀ ਕਾਰਜਸ਼ੀਲ ਰਹਿਣ ਦਾ ਹੋਕਾ ਦੇ ਰਹੇ ਹੋਣ। ਦਲੀਪ ਕੌਰ ਟਿਵਾਣਾ ਦਾ ਨਾ ਸਹਿਣਯੋਗ ਵਿਛੋੜਾ ਵੀ ਸਾਹਿਤ ਪ੍ਰੇਮੀਆਂ ਦੇ ਦਿਲਾਂ ਨੂੰ ਹਲੂਣਦਾ ਹੈ। ਗੁਰਭਜਨ ਗਿੱਲ ਦੀ ਕਵਿਤਾ ਪੜ੍ਹ ਕੇ ਹੰਝੂ ਵਹਿ ਤੁਰੇ ਤੇ ਮੈਨੂੰ ਉਹ ਆਪਣਾ ਹੀ ਬਾਪੂ ਜਾਪਿਆ। ਸੁਵਰਨ ਸਿੰਘ ਵਿਰਕ ਦਾ ਲੇਖ 'ਯੁੱਗ ਪੁਰਸ਼- ਬਾਬਾ ਸੋਹਣ ਸਿੰਘ ਭਕਨਾਂ 'ਤੋਂ ਬਾਬਾ ਜੀ ਦੇ ਜੀਵਨ ਬਾਰੇ ਬਹੁਤ ਸਾਰੀ ਜਾਣਕਾਰੀ ਮਿਲੀ।

**-ਸੁਖਮੀਤ ਕੌਰ ਚੀਮਾ**

ਮਿੰਨੀ ਕਹਾਣੀ



# ਕਰੁਣਾ

ਪ੍ਰਿਯੰਕਾ ਭਾਰਦੁਆਜ

ਤਾਲਾਬੰਦੀ ਦੌਰਾਨ ਘਰ ਵਿੱਚ ਸਬਜ਼ੀ ਖ਼ਤਮ ਹੋ ਗਈ ਸੀ। ਅੱਜ ਆਲੂ ਵੀ ਮੁੱਕ ਗਏ ਤਾਂ ਗਲੀ ਚੋਂ ਸਬਜ਼ੀ ਦਾ ਹੋਕਾ ਸੁਣ ਕੇ ਮੈਂ ਬਾਲਕੋਨੀ ਚੋਂ ਹੀ ਰੁਕਣ ਦੀ ਆਵਾਜ਼ ਦੇ ਕੇ ਥੱਲੇ ਚਲੀ ਗਈ। ਵੇਖਿਆ ਕਿ ਇੱਕ ਬਾਰਾਂ ਤੇਰਾਂ ਸਾਲ ਦਾ ਪਤਲਾ ਕਮਜ਼ੋਰ ਜਿਹਾ ਬੱਚਾ ਰੇੜ੍ਹੀ ਤੇ ਸਬਜ਼ੀ ਦੀ ਢੇਰੀ ਲਾਈ ਖੜ੍ਹਾ ਸੀ। ਮੈਂ ਦੋ ਤਿੰਨ ਸਬਜ਼ੀਆਂ ਦੇ ਭਾਅ ਪੁੱਛੇ ਤਾਂ ਉਹਨੇ ਹਕਲਾ ਕੇ ਕੁਝ ਸਹਿਮੀ ਜਹੀ ਆਵਾਜ਼ ਚ ਜਵਾਬ ਦਿੱਤੇ। ਸਬਜ਼ੀ ਤੋਲਦਿਆਂ ਵੀ ਉਹਦੇ ਵੱਟੇ ਏਧਰ ਓਧਰ ਉੱਖੜ ਰਹੇ ਸਨ।

ਮੈਂ ਬੱਚਾ ਵੇਖ ਕੇ ਆਦਤਨ ਉਹਨੂੰ ਪੁੱਛ ਲਿਆ, ਬੇਟਾ ਪੜ੍ਹਦੈਂ?

ਹਾਂ।

ਮੈਡਮ ਮੈਂ ਸੱਤਵੀਂ ਚ ਪੜ੍ਹਦਾਂ  ਹੁਣ ਤਾਂ ਸਭ ਕੁਝ ਬੰਦ ਏ ਨਾ, ਸਕੂਲ ਵੀ

ਅੱਛਾ!

ਕੀ ਨਾਮ ਏ ਤੇਰਾ?

ਇਹ ਸੁਣ ਕੇ ਉਹਦੇ ਚਿਹਰੇ ਦਾ ਰੰਗ ਉੱਡ ਗਿਆ। ਡਰੀ ਹੋਈ ਆਵਾਜ਼ ਚ ਬੋਲਿਆ—

ਜਾਵੇਦ!

ਨਾਲ ਹੀ ਬੋਲ ਪਿਆ, ਮੈਡਮ ਮੈਨੂੰ ਕਰੁਣਾ ਨਹੀਂ ਹੈ.....।

ਮੈਂ ਹੈਰਾਨ ਹੋ ਕੇ ਉਹਦਾ ਚਿਹਰਾ ਵੇਖਦੀ ਰਹਿ ਗਈ।

ਮੈਂ ਫਿਰ ਪੁੱਛਿਆ?

ਕੀ ਨਹੀਂ ਹੈ ਤੈਨੂੰ?

ਕਰੁਣਾ, ਉਹ ਜੋ ਬੀਮਾਰੀ ਫ਼ੈਲੀ ਹੈ ਮੈਡਮ ।

ਅੱਬੂ ਮੁਸਲਮਾਨ ਹੋਣ ਕਰਕੇ ਕੋਈ ਉਸ  ਤੋਂ ਸਬਜ਼ੀ ਨਹੀਂ ਖ਼ਰੀਦ ਰਿਹਾ। ਕਹਿੰਦੇ ਨੇ, ਅਸੀਂ ਬੀਮਾਰੀ ਲਾ ਕੇ ਸਬਜ਼ੀ ਦੇ ਰਹੇ ਹਾਂ।  ਤਿੰਨ ਦਿਨਾਂ  ਦਾ ਕੁਝ ਨਹੀਂ ਵਿਕਿਆ ਤਾਂ ਅੱਬੂ ਨੇ ਮੈਨੂੰ ਭੇਜ ਦਿੱਤਾ ਕਿ ਤੂੰ ਬੱਚਾ ਹੈਂ, ਤੂੰ ਚਲਾ ਜਾਹ। ਅੱਬੂ ਨੇ ਨਾਮ ਦੱਸਣ ਤੋਂ ਵੀ ਰੋਕਿਆ ਸੀ ਪਰ ਮੈਡਮ ਮੈਂ ਝੂਠ ਨਹੀਂ ਬੋਲਦਾ। ਮੈਂ ਬੀਮਾਰੀ ਨਹੀਂ ਵੰਡਦਾ, ਕਹਿ ਕੇ ਏਧਰ ਓਧਰ ਵੇਖਣ ਲੱਗਾ, ਸ਼ਾਇਦ ਉਹਨੂੰ ਲੱਗਿਆ ਕਿ ਮੈਂ ਹੁਣੇ ਭੀੜ ਨੂੰ ਬੁਲਾ ਲਵਾਂਗੀ। ਕਈ ਮੁਹੱਲਿਆਂ ਵਿੱਚ ਮੁਸਲਮਾਨ ਸਬਜ਼ੀ ਵਾਲਿਆਂ ਨੂੰ ਕੁੱਟਣ ਦੀ ਅਫ਼ਵਾਹ ਉਹਦੇ ਮਨ ਚ ਉੱਭਰ ਆਈ ਸੀ। ਡਰ ਨਾਲ ਉਹਦਾ ਚਿਹਰਾ ਪੀਲਾ ਪੈਣ ਲੱਗ ਪਿਆ ਜਿਵੇਂ ਉਹ ਹੁਣੇ ਹੀ ਏਥੋਂ ਗਾਇਬ ਹੋ ਜਾਣਾ ਚਾਹੁੰਦਾ ਹੋਵੇ।

ਉਹਨੇ ਜਲਦੀ ਨਾਲ ਥੈਲੇ ਵਾਪਸ ਰੱਖ ਲਏ। ਉਹਨੂੰ ਲੱਗਿਆ , ਮੈਂ ਸਬਜ਼ੀ ਨਹੀਂ ਲਵਾਂਗੀ!

ਮੈਂ ਉਹਨੂੰ ਸਬਜ਼ੀ ਦੇ ਪੈਸੇ ਦੇਂਦਿਆਂ ਕਿਹਾ,

ਜਾਵੇਦ! ਕਰੁਣਾ ਨਹੀਂ, ਕਰੋਨਾ ਹੈ ਤੇ ਤੂੰ ਮੂੰਹ ਤੇ ਨਕਾਬ (ਮਾਸਕ) ਲਾ ਕੇ ਆਪਣਾ ਧਿਆਨ ਰੱਖ।

ਹਲਕੀ ਜਹੀ ਮੁਸਕਰਾਹਟ ਨਾਲ ਸ਼ੁਕਰੀਆ ਬੋਲ ਕੇ ਉਹ ਅੱਗੇ ਵਧ ਗਿਆ।

ਸਬਜ਼ੀ ਵਾਲਾ ਥੈਲਾ ਚੁੱਕ ਕੇ ਮੈਂ ਕਰੁਣਾ ਤੇ ਕਰੋਨਾ ਵਿਚਕਾਰ ਉਲਝੀ ਪੌੜੀਆਂ ਚੜ੍ਹ ਰਹੀ ਸੀ।

***ਸੰਪਰਕ***- *7357474289*

# ਵਿਰਾਸਤੀ ਗਲੀਆਂ ਵਿੱਚ ਮੁੜ ਫੇਰੀ

- ਗੁਰਭਜਨ ਸਿੰਘ ਗਿੱਲ

ਬਰਨਾਲਾ ਅਦਬ ਦੀ ਧਰਤੀ ਹੈ। ਸਾਹਿਤ ਸਿਰਜਣ ਦੀ ਰਾਜਧਾਨੀ। ਕਿਹੜੇ ਵੇਲਿਆਂ ਤੋਂ ਏਥੋਂ ਦੀ ਲਿਖਾਰੀ ਸਭਾ ਤੇ ਸਾਹਿਤ ਸਭਾ ਆਪਣੇ ਸਰਗਰਮ ਆਗੂਆਂ ਸਦਕਾ ਲਗਭਗ ਪੌਣੀ ਸਦੀ ਤੋਂ ਇਥੇ ਨਵੇਂ ਨਵੇਲੇ ਕਵੀਆਂ ਤੇ ਹੋਰ ਵਿਧਾਵਾਂ ਦੇ ਲਿਖਾਰੀਆਂ ਨੂੰ ਪੂਰਨੇ ਪਾ ਕੇ ਦੇ ਰਹੀ ਹੈ। ਕਦੇ ਗੁਰਦਿਆਲ ਸਿੰਘ ਤੇ ਗੁਰਬਚਨ ਸਿੰਘ ਭੁੱਲਰ ਵਰਗੇ ਲਿਖਾਰੀ ਵੀ ਸਭਾ ਦੀਆਂ ਮੀਟਿੰਗਾਂ ਤੇ ਸਾਈਕਲ ਸਵਾਰ ਹੋ ਕੇ ਉਤਸ਼ਾਹ ਨਾਲ ਪਹੁੰਚਦੇ ਰਹੇ ਨੇ, ਹੁਣ ਕਾਰਾਂ ਤੇ ਚੜ੍ਹੇ ਲਿਖਾਰੀ ਵੀ ਥੱਕ ਜਾਂਦੇ ਨੇ। ਸੁਖਾਂ ਦੇ ਗ਼ੁਲਾਮਾਂ ਬਾਰੇ ਹੀ ਤਾਂ ਪ੍ਰੋ. ਦੀਦਾਰ ਸਿੰਘ ਨੇ "ਕਿੱਸਾ ਸ਼ਹੀਦ ਭਗਤ ਸਿੰਘ'' ਵਿੱਚ ਲਿਖਿਆ ਸੀ।

ਸਾਹਿਤ ਸਿਰਜਣਾ ਸੂਰਮਤਾਈ, ਸੂਰਮਿਆਂ ਦਾ ਕੰਮ।
ਕਵੀਆਂ ਉਨ੍ਹਾਂ ਸ਼ਿਅਰ ਕੀ ਕਹਿਣੇ, ਜੋ ਸੁਖ ਰਹਿਣੇ ਚੰਮ।

ਪਰ ਮੇਰਾ ਬਰਨਾਲਵੀ ਸ਼ਾਇਰ ਸੁਖ ਰਹਿਣਾ ਚੰਮ ਨਹੀਂ ਹੈ। ਸ਼ਾਇਰੀ ਉਸ ਲਈ ਸਿਰਜਣਾਤਮਕ ਕੰਮ ਹੈ। ਕੁਝ ਵਰ੍ਹੇ ਪਹਿਲਾਂ ਉਸਨੇ ਗੁਰੂ ਗੋਬਿੰਦ ਸਿੰਘ ਜੀ ਦੀ ਅਮਰ ਰਚਨਾ "ਜ਼ਫ਼ਰਨਾਮਾ'' ਦਾ ਪੰਜਾਬੀ ਕਾਵਿ ਅਨੁਵਾਦ ਕਰਕੇ ਪ੍ਰਕਾਸ਼ਿਤ ਕਰਵਾਇਆ ਸੀ। ਸਿਰਜਣਾ ਦੇ ਪੰਧ ਤੇ ਤੁਰਦਿਆਂ ਉਸ ਨੇ ਹੁਣ ਹੀਰ ਦੀ ਵਾਰਤਾ ਮੁੜ ਲਿਖੀ ਹੈ। ਹੀਰ ਰਾਂਝਾ ਨਹੀਂ, ਰਾਂਝਾ-ਹੀਰ ਦੇ ਰੂਪ ਵਿੱਚ। ਇੰਝ ਲੱਗਿਆ ਜਿਵੇਂ ਗੁਰਜੰਟ ਸਿੰਘ ਦੇ ਬਹਾਨੇ ਮੈਂ ਵੀ ਵਿਰਾਸਤੀ ਗਲ਼ੀਆਂ ਵਿੱਚ ਮੁੜ ਫੇਰੀ ਪਾ ਲਈ ਹੋਵੇ। ਰਾਂਝੇ ਦੇ ਨਾਲ-ਨਾਲ, ਸਿਆਲਾਂ ਦੀ ਹੀਰ ਦਾ ਪਾਲ਼ੀ ਬਣਨ ਤੀਕ, ਫਿਰ ਅੱਗੇ ਅੰਤਲੇ ਸਵਾਸਾਂ ਤੀਕ ਉਹ ਬਰਾਬਰ ਨਿਭਿਆ ਹੈ।

ਕੁਝ ਸਮਾਂ ਪਹਿਲਾਂ ਸੰਤ ਬਲਵੀਰ ਸਿੰਘ ਘੁੰਨਸ, ਸਾਬਕਾ ਮੰਤਰੀ ਪੰਜਾਬ ਦਾ ਸੁਨੇਹਾ ਆਇਆ ਕਿ ਗੁਰਜੰਟ ਸਿੰਘ ਨੇ ਬੜਾ ਮੌਲਿਕ ਕੰਮ ਕੀਤਾ ਹੈ। ਪੂਰਬਲੇ ਵਿਸ਼ਵਾਸਾਂ ਦੇ ਨਾਲ-ਨਾਲ ਤੁਰਦਿਆਂ ਹੀਰ ਤੇ ਰਾਂਝੇ ਦੀ ਮੁਹੱਬਤ ਦੀ ਪੁਨਰ ਵਿਆਖਿਆ ਏਨਾ ਸਹਿਲ ਕਾਰਜ ਨਹੀਂ ਹੈ। ਨਿਵੇਕਲੇ ਪਾਂਧੀ ਦੇ ਹਿੱਸੇ ਹੀ ਆਉਂਦੀ ਹੈ ਇਹ ਯਾਤਰਾ। ਕਿੱਸਾ ਰਾਂਝਾ-ਹੀਰ ਲਿਖਣ ਦੀ ਪ੍ਰੇਰਨਾ ਵਾਰਿਸ ਸ਼ਾਹ ਹੈ, ਜਿਸ ਦੀ ਮੂਲ ਲਿਖਤ ਹੀ ਉਸਦੀ ਪ੍ਰੇਰਨਾ ਬਣਦੀ ਹੈ। ਵਿਚਾਰ ਦੇ ਪੱਧਰ ਤੇ ਉਗਮਿਆ ਬੀਜ, ਬੂਟਾ ਬਣਾਉਣ ਵਿੱਚ ਬਲਬੀਰ ਸਿੰਘ ਵਰਗੇ ਸੱਜਣਾਂ ਦਾ ਹੱਥ ਹੈ। ਮਨੋਰਥ ਇਹ ਹੀ ਹੈ ਕਿ ਵਾਰਿਸ ਦੀ ਹੀਰ 'ਚ ਅਨੇਕਾਂ ਸ਼ਬਦਾਂ ਦੇ ਪ੍ਰਸੰਗ ਸਮਾਂ ਵਿਹਾਜਣ ਨਾਲ ਵਰਤਮਾਨ ਸਮੇਂ ਦੇ ਪਾਠਕਾਂ ਲਈ ਓਪਰੇ ਹੋ ਗਏ ਹਨ। ਭਾਸ਼ਾ ਵੀ ਕੁਝ ਥਾਈਂ ਗੂੜ੍ਹੇ, ਫ਼ਾਰਸੀ ਪ੍ਰਭਾਵ ਕਾਰਨ ਸਮਝੋਂ ਬਾਹਰ ਹੈ।

ਇਸ ਕਿੱਸੇ ਦੀ ਪੁਨਰ ਵਿਆਖਿਆ ਤੇ ਸਹਿਜਵੰਤੀ ਕਾਵਿ ਸਿਰਜਣਾ ਕਰਨ ਵਿੱਚ ਗੁਰਜੰਟ ਸਿੰਘ ਲਗਾਤਾਰ ਕਰਮਸ਼ੀਲ ਰਿਹਾ ਹੈ। ਉਸੇ ਦਾ ਹੀ ਪ੍ਰਤਾਪ ਹੈ ਕਿ ਕਿੱਸਾ ਰਾਂਝਾ-ਹੀਰ ਸੰਪੂਰਨ ਹੋ ਸਕਿਆ।

ਇਸ ਕਿੱਸੇ ਦੀ ਭਾਸ਼ਾ ਮਲਵਈ ਪ੍ਰਭਾਵ ਵਾਲੀ ਹੈ ਕਿਉਂਕਿ ਕਿੱਸਾਕਾਰ ਬਰਨਾਲੇ ਦੀ ਮਿੱਟੀ ਦਾ ਜਾਇਆ ਹੈ। ਹੀਰ ਦੇ ਝੰਗ, ਸਿਆਲਾਂ ਦੀ ਰਹਿਤਲ, ਧੀਦੋ ਰਾਂਝੇ ਦੇ ਤਖ਼ਤ ਹਜ਼ਾਰੇ ਦੀ ਮੋਹਵੰਤੀ ਧਰਤੀ ਤੋਂ ਦੂਰ, ਜੇਕਰ ਬਰਨਾਲੇ ਦਾ ਸ਼ਾਇਰ ਕਲਮ ਅਜ਼ਮਾਈ ਕਰਦਾ ਹੈ ਤਾਂ ਬਣ ਤ੍ਰਿਣ, ਜੀਵ ਜੰਤੂ, ਮਾਹੌਲ, ਮੁਹੱਬਤ ਦੇ ਹਵਾਲੇ, ਰਿਸ਼ਤਾ ਨਾਤਾ ਪ੍ਰਸੰਗ ਦੀ ਵਿਆਖਿਆ ਅਤੇ ਸਮਾਂ ਸਥਾਨ ਤਬਦੀਲ ਹੋਣ ਨਾਲ ਬਹੁਤ ਕੁਝ ਬਦਲਣਾ ਸੁਭਾਵਕ ਹੈ।

ਗੁਰਜੰਟ ਸਿੰਘ ਨੇ ਬਹੁਤ ਕੁਝ ਪੁਰਾਤਨ ਹਵਾਲਿਆਂ ਨੂੰ ਅਨੁਕੂਲ ਰੱਖਣ ਦੀ ਕੋਸ਼ਿਸ਼ ਤਾਂ ਕੀਤੀ ਹੈ। ਪਰ ਫਿਰ ਵੀ ਕੁਝ ਕੁਝ ਮਲਵਈ ਮੁਹਾਂਦਰਾ ਦੋਹਾਂ ਮੁਹੱਬਤੀ ਰੂਹਾਂ 'ਚੋਂ ਝਲਕਾਰੇ ਮਾਰਦਾ ਹੈ। ਇਹ ਲਾਜ਼ਮੀ ਹੀ ਹੈ ਕਿ ਕਹਾਣੀ ਪੁਨਰ ਸੁਰਜੀਤ ਕਰਨ ਦਾ ਕਾਰਜ ਇੱਕੀਵੀਂ ਸਦੀ ਦੇ ਦੂਜੇ ਦਹਾਕੇ ਵਿੱਚ ਹੋ ਰਿਹਾ ਹੈ।

ਰਾਂਝਾ ਤੇ ਹੀਰ ਸਾਡੇ ਖ਼ੂਨ 'ਚ ਰਚੇ ਮਿਹੇ ਹੋਣ ਕਾਰਨ ਇਹ ਕਿਰਦਾਰ ਸਾਡੇ ਲਈ ਓਪਰੇ ਨਹੀਂ, ਪਰ ਫਿਰ ਵੀ ਹਰ ਪਲ ਹਰ ਸਿਰਜਕ ਪਾਸੋਂ ਕੁਝ ਹੋਰ ਸੁਣਨ ਨੂੰ ਦਿਲ ਤਾਂਘਦਾ ਹੈ।

ਕਿੱਸਾਕਾਰ ਦਮੋਦਰ ਹੋਵੇ ਜਾਂ ਮੁਕਬਲ, ਵਾਰਿਸ ਹੋਵੇ ਜਾਂ ਕਿਸ਼ਨ ਸਿੰਘ ਆਰਿਫ਼, ਸੂਬਾ ਸਿੰਘ ਹੋਵੇ ਜਾਂ ਗੁਰਦੇਵ ਸਿੰਘ ਮਾਨ, ਸਭ ਦੇ ਅੰਦਰ ਬੈਠੀ ਹੀਰ ਆਪੋ ਆਪਣੀ ਹੈ ਤੇ ਰਾਂਝੇ ਵੀ ਆਪੋ ਆਪਣੇ। ਸਾਡੀ ਕੇਵਲ ਧਰਤੀ ਹੈ ਜਿੱਥੇ ਝਨਾਓਂ ਪਾਰ ਜਾ ਕੇ ਰਾਂਝਾ ਨੈਣਾਂ ਦੇ ਮੰਗੂ ਚਾਰਦਾ ਹੈ। ਚੂਰੀਆਂ ਤੇ ਝਿੜਕਾਂ ਬਰਾਬਰ ਖਾਂਦਾ ਹੈ। ਕੈਦੋਂ ਦੀ ਲੰਗੜੀ ਸੋਚ ਦਾ ਪਸਾਰ ਇੱਕੀਵੀਂ ਸਦੀ ਦੇ ਵਿਹੜੇ 'ਚ ਵੀ ਅਮਰਵੇਲ ਵਾਂਗ ਫ਼ੈਲ ਗਿਆ ਹੈ। ਅੱਖ ਦਾ ਟੀਰ ਹੀ ਦ੍ਰਿਸ਼ਟੀਕੋਣ ਤਬਦੀਲ ਕਰ ਦਿੰਦਾ ਹੈ। ਹੀਰ ਤੇ ਰਾਂਝੇ ਦੀ ਵਾਰਤਾ ਪੜ੍ਹਦਿਆਂ ਇਹ ਗੱਲ ਥਾਂ-ਥਾਂ ਉੱਭਰਦੀ ਹੈ ਕਿ ਮੁਹੱਬਤ ਵਿੱਚ ਜਿਸਮ ਗ਼ੈਰਹਾਜ਼ਰ ਨੇ, ਜਦ ਕਿ ਵਾਰਿਸ ਤੇ ਹੋਰ ਕਵੀਆਂ ਦਾ ਬਿਰਤਾਂਤ ਜਿਸਮ ਦੇ ਆਦਿ ਬਿੰਦੂ ਤੋਂ ਤੁਰ ਕੇ ਹੀ ਅੱਗੇ ਫੈਲਦਾ ਹੈ।

ਕੌਣ ਕਹੇ ਕਿ ਮੁਹੱਬਤ ਵਰਗੀ ਮਹਿਕ ਜਿਸਮਾਂ ਦੀ ਗ਼ੁਲਾਮ ਨਹੀਂ ਹੁੰਦੀ। ਇਹ ਮੁਹੱਬਤ ਹੀ ਤਾਂ ਬਾਰ-ਬਾਰ ਸਾਨੂੰ ਹੀਰ ਤੇ ਰਾਂਝੇ ਨਾਲ ਰਿਸ਼ਤਾ ਜੋੜਨ ਦੀ ਪ੍ਰੇਰਨਾ ਦਿੰਦੀ ਹੈ। ਬਾਰ-ਬਾਰ ਵਿਰਾਸਤੀ ਗਲ਼ੀਆਂ 'ਚ ਫੇਰਾ ਮਾਰਨ ਦਾ ਸੁਨੇਹਾ ਦਿੰਦੀ ਹੈ। ਆਪਣੇ ਚਾਰ ਦੀਵਾਰੀਏ ਘਰਾਂ 'ਚ ਹੀਰ ਤੇ ਰਾਂਝਾ ਵਰਜਿਤ ਰਿਸ਼ਤੇ ਹਨ ਪਰ ਅਸੀਂ ਵੀ ਅਮੋੜ ਪੰਜਾਬੀ ਹਾਂ, ਓਹੀ ਕੰਮ ਵੱਧ ਉਤਸ਼ਾਹ ਤੇ ਚਾਅ ਨਾਲ ਕਰਦੇ ਹਾਂ ਜਿਸ ਤੋਂ ਵਰਜਿਆ ਜਾਵੇ। ਭਾਵੇਂ ਸ਼ਹਾਦਤਾਂ ਹੀ ਕਿਉਂ ਨਾ ਦੇਣੀਆਂ ਪੈਣ। ਸਾਡਾ ਝੱਲ ਹੀ ਸਾਡੀ ਸ਼ਕਤੀ ਹੈ ਜੋ ਸਾਨੂੰ ਨਿਜ ਨਾਲੋਂ ਤੋੜ ਕੇ ਸਮੂਹ ਨਾਲ ਜੋੜਦਾ ਹੈ।

ਗੁਰਜੰਟ ਸਿੰਘ ਦਾ ਕਿੱਸਾ ਰਾਂਝਾ-ਹੀਰ ਪੜ੍ਹਦਿਆਂ ਇਹ ਗੱਲ ਆਦਿਕਾ 'ਚ ਹੀ ਸਪਸ਼ਟ ਹੋ ਜਾਂਦੀ ਹੈ ਕਿ

**ਆਮ ਲੋਕਾਂ ਦੀ ਸਮਝ ਨਾ ਪਵੇ ਜਿਹੜਾ,**
**ਗਿਆਨ ਹੁੰਦਾ ਨਾ ਕਦੇ ਪਸਾਰ ਲੋਕੋ।**
**ਬੋਲੀ ਸ਼ੈਲੀ ਦਾ ਆਪਣਾ ਵੇਗ ਹੁੰਦਾ,**
**ਰਹੇ ਬਦਲਦੀ ਸਮੇਂ ਅਨੁਸਾਰ ਲੋਕੋ।**

ਸੱਚ ਦੇ ਪਾਰਦਰਸ਼ੀ ਰਿਸ਼ਤੇ ਨੂੰ ਗੁਰਜੰਟ ਸਿੰਘ ਬਾਖ਼ੂਬੀ ਜਾਣਦਾ ਹੈ, ਸ਼ਾਇਦ ਇਸੇ ਕਰਕੇ ਹੀ ਉਹ ਲਿਖਦਾ ਹੈ

**ਸੱਚੀ ਗੱਲ ਦਾ ਕਾਹਦਾ ਮਲਾਲ ਹੁੰਦਾ,**
**ਸੱਚ ਹੁੰਦਾ ਏ ਪਾਰ ਉਰਵਾਰ ਲੋਕੋ।**
**ਨਾ ਮੈਂ ਗਿਆਨੀ ਤੇ ਨਾ ਹੀ ਵਿਦਵਾਨ ਬਹੁਤਾ**
**ਕਲਮ ਦਿੱਤੀ ਹੈ ਆਪ ਕਰਤਾਰ ਲੋਕੋ।**

ਮੁੱਢਲੇ ਬੈਤਾਂ ਵਿੱਚ ਗੁਰਜੰਟ ਸਿੰਘ ਕਲਾਮੀ ਸ਼ਾਇਰ ਵੀ ਸਿਧਾਂਤਕ ਪਰਿਪੇਖ ਉਸਾਰਦਾ ਹੈ।

**ਤੱਤ ਇਸ਼ਕ ਦਾ ਜਾਣਦੇ ਪ੍ਰੇਮ ਰੱਤੇ,**
**ਖੜਕੇ ਇਸ਼ਕ ਦੀ ਅੰਦਰੋਂ ਤਾਰ ਲੋਕੋ।**
**ਅੱਠੋ ਪਹਿਰ ਮਤਵਾਲੜੇ ਮਸਤ ਰਹਿੰਦੇ,**
**ਰੂਹ ਰਹਿੰਦੀ ਹੈ ਸਬਜ਼ ਬਹਾਰ ਲੋਕੋ।**

ਇਸ ਕਿੱਸੇ ਵਿੱਚ ਮੁਹੱਬਤ ਦਾ ਅਨਹਦ ਨਾਦ ਹੈ। ਨਿਰੰਤਰ ਵੱਜਦਾ। ਵਿਸਥਾਰ ਨਹੀਂ ਮੰਗਦਾ। ਸ਼ਬਦ ਹਾਰ ਜਾਂਦੇ ਨੇ ਭਾਵਨਾ ਅੱਗੇ। ਮੈਂ ਇਸ ਵੱਡ ਅਕਾਰੀ ਲਿਖਤ ਨੂੰ ਮਾਣਿਆ ਹੈ। ਇੱਕ ਇੱਕ ਸ਼ਬਦ ਰਾਹੀਂ ਸਵਾਸੀਂ ਮਿਸ਼ਰੀ ਵਾਂਗ ਘੁਲ਼ਦਾ ਹੈ। ਇਸ ਲਿਖਤ ਦਾ ਹਰ ਪਾਸਿਓਂ ਸਵਾਗਤ ਹੋਵੇਗਾ ਕਿਉਂਕਿ ਇਹ ਸਿਆਹੀ ਨਾਲ ਨਹੀਂ, ਭਾਵਨਾ ਨਾਲ ਲਿਖੀ ਕਿਰਤ ਹੈ।

ਬਰਨਾਲਾ ਤੇ ਉਸਦੀ ਸਿਰਜਣ ਭੂਮੀ ਜ਼ਿੰਦਾਬਾਦ।

ਚੇਅਰਮੈਨ,
ਅੰਤਰ ਰਾਸ਼ਟਰੀ ਲੋਕ ਵਿਰਾਸਤ ਅਕਾਡਮੀ ਪੰਜਾਬ।



# ਪਿਆਰ ਕਮਾਈ ਦਾ ਮੁਲ

- ਸੰਤ ਤਰਨ ਸਿੰਘ ਵਹਿਮੀ

ਇਕ ਮਜ਼ਹਬੀ ਮਸਤਾਨਾ ਮਾਲਵੇ ਦਾ ਰਤਨ ਸਿੰਘ ਪਿੰਡ ਰਸੂਲਪੁਰ ਦਾ ਆਇਆ। ਤੇ ਮਾਸਟਰ ਬਲਵੰਤ ਸਿੰਘ ਜੀ ਨੂੰ ਉਸ ਪੰਜ ਰੁਪਏ ਦੇ ਕਿਹਾ, ਮੈਂ ਕਣਕ ਦੀਆਂ ਵਾਢੀਆਂ ਕਰ ਪੰਜ ਕਿਸੇ ਦੇ ਦੇਣੇ ਸੀ ਸੋ ਦਿੱਤੇ ਹਨ। ਤੇ ਇਨ੍ਹਾਂ ਦਾ ਤੁਸੀਂ ਮੇਰੇ ਗਰੀਬ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਇਕ ਗੁਰੂ ਗ੍ਰੰਥ ਸਾਹਿਬ ਦਾ ਭੋਗ ਪਵਾ ਦਿਓ। ਸਤਿਗੁਰੂ ਜੀ ਭੀ ਓਸੇ ਵਕਤ ਆ ਖੜੇ ਤੇ ਦੇਖਿਆ, ਉਸ ਦੀ ਪੈਰੀਂ ਜੋੜਾ ਨਹੀਂ, ਕਛਹਿਰੇ ਪਾਟੇ ਹੋਏ ਹਨ ਤੇ ਕੋਈ ਬਸਤਰ ਕੋਲ ਨਹੀਂ। ਰੰਗ ਕਾਲਾ ਹੈ ਪਰ ਬੜਾ ਬੇਫਿਕਰ ਤੇ ਮਸਤ ਹੈ। ਸਤਿਗੁਰੂ ਜੀ ਕਿਹਾ, ਮਸਤਾਨਿਆਂ ਤੇਰੇ ਵਲੋਂ ਸਤਿਗੁਰੁ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਰੰਭੇ ਯਗ ਤੇ ਹਵਨ ਪਾਠਾਂ ਵਿਚ ਇਹ ਪੁਜ ਗਏ। ਪਰ ਤੂੰ ਕੋਲ ਹੀ ਰੱਖ ਜੋੜੇ ਬਸਤਰ ਤੇ ਵਰਤ ਲਈ ਤਾਂ ਮਸਤਾਨੇ ਕਿਹਾ, ਨਾ ਸੱਚੇ ਪਾਤਸ਼ਾਹੋ, ਮੇਰਾ ਭੀ ਉਸ ਗਾਲ੍ਹੜ ਦੇ ਪਿੰਡਾ ਭਿਉਂ ਘੱਟੇ ਵਿਚ ਲੇਟ ਕੇ ਰਾਮ ਚੰਦਰ ਜੀ ਦੇ ਪੁਲ ਵਿਚ ਹਿੱਸਾ ਪਾਉਣ ਵਾਂਗੂ ਹਿੱਸਾ ਪਾ ਲਵੋ ਮੇਰਾ ਸੀਰ ਨਾ ਨਿਖੇੜੋ। ਤੇ ਕਿਹੋ ਸੂ ਜਿਵੇਂ ਯੂਸਫ਼ ਦੀ ਵਿਕਰੀ ਵੇਲੇ ਇਕ ਮਾਈ ਨੇ ਕਿਹਾ ਸੀ, ਕਹਿ ਮਸਤਾਨਾ ਜਿਵੇਂ ਹੱਥਾਂ ਦੀਆਂ ਦੋਹਾਂ ਮੁਠਾਂ ਨਾਲ ਘੁਟ ਘੁਟ ਸਾਜ ਵਜਾ ਸ਼ਬਦ ਸਦਾ ਪੜ੍ਹਦਾ ਸੀ, ਪੜ੍ਹਨ ਲਗ ਪਿਆ। ਤਿਵੇਂ ਵਡਿਆਂ ਨਾਲ ਨਾ ਰੀਸ ਕੋਈ, ਬਿਤ ਆਪਣੇ ਦੀ ਛਾਲ ਲਾਇ ਕੇ ਤੇ। ਪੈਰ ਉਨ੍ਹਾਂ ਦੇ ਪੰਧ ਮੈਂ ਰਖਦਾ ਹਾਂ,

ਇਹ ਸੁਣ ਸਤਿਗੁਰੂ ਜੀ ਮਾਸਟਰ ਜੀ ਨੂੰ ਕਿਹਾ, ਪੰਜ ਰਖ ਲਵੋ। ਇਹੋ ਜਿਹਿਆਂ ਦੀ ਕਮਾਈ ਵਾਲੇ ਪਦਾਰਥ ਪਾਰੋਂ ਇਹ ਗੁਰੂ ਕਾ ਲੰਗਰ ਚਲਦਾ ਹੈ ਤੇ "ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ।'' ਵਾਕ ਸਫਲਾ ਹੁੰਦਾ ਹੈ। ਤੇ ਸਾਡਾ ਹਰ ਪ੍ਰਯੋਗ ਅਰੰਭਿਆ ਸਫਲ ਹੁੰਦਾ ਹੈ। ਮਸਤਾਨੇ ਝਟ ਕੁ ਹੱਥਾਂ ਦਾ ਸਾਜ਼ ਵਜਾ ਕੇ ਇਹ ਸਤਰਾਂ ਪੜ੍ਹ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਤਾਂ ਸਤਿਗੁਰੂ ਜੀ ਕਿਹਾ, ਮਸਤਾਨਿਆ ਤੂੰ ਯੂਸਫ਼ ਦੀ ਵਿਕਰੀ ਵਾਲੀ ਗਲ ਤੇ ਸੁਣਾ ਜੇ ਸਾਰੀ ਆਉਂਦੀ ਊ। ਤਾਂ ਮਸਤਾਨਾ ਮੁੜ ਉਵੇਂ ਹੱਥਾਂ ਦੀ ਬੀਨ ਵਜਾ ਪੜ੍ਹਨ ਲਗ ਪਿਆ। ਕਵਿਤਾ ਏ "ਜਿਵੇਂ ਆਖਦੇ ਨੇ ਯੂਸਫ਼ ਵਿਕਰੀ ਤੇ ਜਦੋਂ ਧਨੀਆਂ ਨੇ ਭੀੜ ਲਾਈ ਹੈ ਸੀ। ਅੱਟੀ ਸੂਤ ਦੀ ਲੈ ਇਕ ਮਾਈ ਬੁਢੀ ਉਹ ਵੀ ਯੂਸਫ਼ ਖਰੀਦਣੇ ਆਈ ਹੈ ਸੀ। ਨਹੀਉਂ ਇਹਦੇ ਤੋਂ ਆਵਣਾ ਮਾਈ ਯੂਸਫ਼ ਉਹਨੂੰ ਕਿਸੇ ਨੇ ਹੱਮ ਅਲਾਈ ਹੈ ਸੀ। ਗਾਹਕਾਂ ਓਸਦਿਆਂ ਵਿਚ ਤਾਂ ਗਿਣੀ ਜਾਸਾਂ, ਏਨਾਂ ਆਖ ਕੇ ਡੁਲ੍ਹ ਪਈ ਮਾਈ ਹੈ ਸੀ। ਤਿਵੇਂ ਵਡਿਆਂ ਨਾਲ ਨਹੀਂ ਰੀਸ ਕੋਈ ਬਿਤ ਆਪਣੇ ਦੀ ਛਾਲ ਲਾਇਕੇ ਤੇ। ਪੈਰ ਉਨ੍ਹਾਂ ਦੇ ਪੰਧ ਮੈਂ ਰਖਦਾ ਹਾਂ, ਨਾਰੀ ਤੁਧ ਦੇ ਹਥ ਫੜਾਇਕੇ ਤੇ।'' ਸਤਿਗੁਰੂ ਜੀ ਦੇ ਨੇਤ੍ਰ ਜਲ ਨਾਲ ਭਰ ਗਏ ਤੇ ਕਿਹਾ, ਮਸਤਾਨਿਆ, ਤੂੰ ਇਹ ਤੁਕਾਂ ਕਿਵੇਂ ਤੇ ਕਿਥੋਂ ਯਾਦ ਕੀਤੀਆਂ ਹਨ? ਤੂੰ ਤਾਂ ਅਨਪੜ੍ਹ ਹੈਂ? ਤਾਂ ਮਸਤਾਨੇ ਕਿਹਾ, ਆਪ ਦੇ ਇਕ ਸਿੱਖ ਤੋਂ ਇਕ ਦੋ ਵਾਰੀ ਸੰਤ ਅੰਕ ਵਿਚੋਂ ਸਾਖੀ ਸੁਣੀ ਸੀ ਤੇ ਕੰਠ ਹੋ ਗਈਆਂ ਹਨ। ਮਾਸਟਰ ਬਲਵੰਤ ਸਿੰਘ ਜੀ ਨੇ ਕਿਹਾ, ਸੱਚੇ ਪਾਤਸ਼ਾਹੋ, ਸੰਤ ਅੰਕ ਵਿਚੋਂ ਤਰਨ ਸਿੰਘ ਵਹਿਮੀ ਨੇ ਮੀਰਾਂ ਸਿੰਘ ਜੰਡੂਵਾਲੇ ਦੀ ਸਾਖੀ ਵਿਚ ਸਾਧ ਨੂੰ ਸਿੱਖਣੀ ਦੇਣ ਸਮੇਂ ਇਹ ਕਿਹਾ ਹੈ : "ਤਿਵੇਂ ਵਡਿਆਂ ਨਾਲ ਨਹੀਂ ਰੀਸ ਕੋਈ।'' ਤਾਂ ਸਤਿਗੁਰੂ ਜੀ ਕਿਹਾ, ਕਿਸੇ ਪ੍ਰੇਮੀ ਦੀ ਕਥਾ ਹੋਵੇ ਤੇ ਪ੍ਰੇਮ ਵਿਚ ਭਿਜਾ ਕਵੀ ਲਿਖੇ ਤੇ ਕੋਈ ਪ੍ਰੇਮੀ ਪੜ੍ਹੇ ਜਾਂ ਸੁਣੇ ਤਾਂ ਠੀਕ ਹੀ ਉਹ ਕਥਾ ਤੇ ਤੁਕਾਂ ਸੁਤੇ ਸੁਣਨ ਵਾਲੇ ਪ੍ਰੇਮੀ ਨੂੰ ਕੰਠ ਹੋ ਜਾਂਦੀਆਂ ਹਨ। ਮਸਤਾਨੇ ਸੱਚ ਆਖਿਆ ਹੈ ਮੈਨੂੰ ਸਭੇ ਗੁਣ ਇਸੇ ਤਰ੍ਹਾਂ ਹੀ ਸੁਤੇ ਪ੍ਰਾਪਤ ਹੋਏ ਨੇ ਤੇ ਕਿਹੋ ਨੇ ਪ੍ਰੇਮੀ ਕਵੀ ਆਪ ਅਮਰ ਹੋ ਕਈ ਪ੍ਰੇਮੀਆਂ ਨੂੰ ਵੀ ਇਸੇ ਤਰ੍ਹਾਂ ਪ੍ਰੇਮੀ ਬਣਾ ਅਮਰ ਕਰ ਜਾਂਦੇ ਹਨ। ਜਿਵੇਂ ਐਸੀਆਂ ਵਾਰਤਾਵਾਂ ਲਿਖ ਵਹਿਮੀ ਨੇ ਕੀਤਾ ਹੈ।

ਧੰਨਵਾਦ ਸਹਿਤ- ਜਸ ਜੀਵਨ ਭਾਗ-I
ਸੰਕਲਨ ਕਰਤਾ- ਸੰਤ ਸਾਧਾ ਸਿੰਘ ਜੀ,
ਪ੍ਰਧਾਨ ਨਾਮਧਾਰੀ ਸੰਗਤ, ਦਿੱਲੀ।



# ਇੱਕ ਪੱਤਰ ਪਿਤਾ ਜੀ ਦੇ ਨਾਂ

ਮਹਾਨ ਵਿਦਵਾਨ, ਲੇਖਕ ਤੇ ਕਵੀ ਸ੍ਰ. ਪ੍ਰੀਤਮ ਸਿੰਘ ਕਵੀ ਜੀ 25 ਮਈ 2002 ਨੂੰ ਇਸ ਸੰਸਾਰ ਤੋਂ ਵਿਦਾ ਹੋ ਗਏ ਸਨ। ਉਨ੍ਹਾਂ ਦੀ ਬੇਟੀ ਜਸਕਿਰਨ ਕੌਰ ਨੇ ਆਪਣੇ ਪਿਤਾ ਜੀ ਦੀਆਂ ਯਾਦਾਂ ਨੂੰ ਸਮੇਟ ਕੇ ਉਨ੍ਹਾਂ ਦੇ ਕਿਰਦਾਰ ਨੂੰ ਦਰਸ਼ਾਉਂਦੀ ਬਹੁਤ ਹੀ ਭਾਵਪੂਰਤ ਚਿੱਠੀ ਲਿਖੀ ਹੈ ਜੋ ਵਰਿਆਮ ਦੇ ਪਾਠਕਾਂ ਲਈ ਪੇਸ਼ ਹੈ। -ਸੰਪਾਦਕ

ਅਮਰਾਸਰ (ਸਿਰਸਾ )
22 - 04 - 2020

ਮੇਰੇ ਬੜੇ ਹੀ ਪਿਆਰੇ ਅਤੇ ਸਤਿਕਾਰਿਤ ਪਿਤਾ ਜੀ ,

ਨਿੱਘੀ ਗਲਵੱਕੜੀ ।

ਹਰ ਸਾਲ ਜਿਉਂ- ਜਿਉਂ ਤੁਹਾਡੀ ਬਰਸੀ ਨੇੜੇ ਆਉਂਦੀ ਹੈ ਤਿਉਂ- ਤਿਉਂ ਤੁਹਾਡੀ ਯਾਦ ਵਧੇਰੇ ਸਤਾਉਣ ਲੱਗ ਜਾਂਦੀ ਹੈ। ਅਠਾਰਾਂ ਸਾਲ ਹੋ ਗਏ ਨੇ ਤੁਹਾਨੂੰ ਸਾਡੇ ਤੋਂ ਵਿੱਛੜਿਆਂ ਪਰ ਇੰਜ ਲਗਦਾ ਹੈ ਜਿਵੇਂ ਅੱਜ ਵੀ ਤੁਸੀਂ ਸਾਡੇ ਨਾਲ ਹੀ ਹੋ। ਬੜੀ ਵਾਰ ਕੋਸ਼ਿਸ਼ ਕੀਤੀ ਕਿ ਤੁਹਾਡੇ ਬਾਰੇ ਕੁਛ ਲਿਖਾਂ ਲੇਕਿਨ ਕੁੱਝ ਜ਼ਿੰਦਗੀ ਦੇ ਰੁਝੇਵੇਂ , ਕੁੱਝ ਹਿੰਮਤ ਨਾ ਬਣਨਾ , ਕੁਝ ਲਿਖਾਰੀ ਨਾ ਹੋਣ ਦਾ ਸੰਕੋਚ , ਕਦੇ ਸਮਾਂ ਹੁੰਦਿਆਂ ਵੀ ਸੁਸਤੀ ਦਾ ਘਰ ਕਰ ਜਾਣਾ ਮੈਨੂੰ ਰੋਕਦਾ ਰਿਹਾ।

ਇਹ ਬੜੀ ਵਾਰੀ ਸੋਚਣਾ ਕਿ ਆਪਣੇ ਮਹਾਨ ਪਿਤਾ ਜੀ ਦੀ ਯਾਦ ਸਦੀਵੀ ਕਰਨ ਲਈ ਕੁਝ ਲਿਖਾਂ ਪਰ ਇਹ ਸੋਚ, ਸੋਚ ਬਣਕੇ ਹੀ ਰਹਿ ਜਾਂਦੀ। ਇਹ ਸਬੱਬ ਹੀ ਬਣਿਆ ਜਦੋਂ ਅਸੀਂ ਸਾਰੇ ਇਸ ਲਾਕਡਾਊਨ 'ਚ ਘਰਾਂ ਵਿਚ ਡੱਕੇ ਪਏ ਹਾਂ , ਮੈਨੂੰ ਤੁਹਾਡੇ ਬਾਰੇ ਕੁਝ ਲਿਖਣ ਦਾ ਸਮਾਂ ਮਿਲ ਗਿਆ।

ਪਿਆਰੇ ਪਿਤਾ ਜੀਓ , ਸਾਨੂੰ ਸਾਰੇ ਭੈਣ ਭਰਾਵਾਂ ਨੂੰ ਤੁਹਾਡੇ ਤੇ ਸਦਾ ਹੀ ਬੜਾ ਮਾਣ ਰਿਹਾ ਹੈ ਤੇ ਸਾਡੀ ਰਹਿੰਦੀ ਜ਼ਿੰਦਗੀ ਤਕ ਰਹੇਗਾ। ਜੇ ਮੈਂ ਆਪਣੇ ਬਾਰੇ ਗੱਲ ਕਰਾਂ ਤਾਂ ਤੁਸੀ ਮੈਨੂੰ ਏਨੀ ਜੀਵਨ ਜਾਚ ਦੱਸੀ ਏ ਕਿ ਉਸਦੇ ਕਾਰਨ ਮੇਰਾ ਜੀਵਨ ਬੜਾ ਸੁਖਾਲਾ ਬਤੀਤ ਹੋ ਰਿਹਾ ਹੈ, ਬਗੈਰ ਕਿਸੇ ਚਿੰਤਾ ਦੇ। ਤੁਸੀਂ ਵੱਡੀਆਂ ਚਿੰਤਾਵਾਂ ਨੂੰ ਕਦੇ ਵੀ ਆਪਣੇ ਤੇ ਭਾਰੂ ਨਹੀਂ ਹੋਣ ਦਿੱਤਾ ਸੀ। ਆਪਣੀ ਹਰ ਸਮੱਸਿਆ ਦਾ ਹਲ ਤੁਸੀਂ ਆਪ ਹੀ ਲੱਭ ਲੈਂਦੇ ਹੁੰਦੇ ਸੀ। ਤੁਸੀਂ ਹਮੇਸ਼ਾਂ ਇੱਕ ਮਾਂ , ਦੋਸਤ ਤੇ ਪਿਤਾ ਦਾ ਫਰਜ਼ ਨਿਭਾਉਂਦੇ ਹੋਏ ਮੈਨੂੰ ਜ਼ਿੰਦਗੀ ਦੇ ਫ਼ਲਸਫ਼ੇ ਏਨੇ ਪਿਆਰ, ਸੁਚੱਜੇ ਤੇ ਸੁਚਾਰੂ ਢੰਗ ਨਾਲ ਸਮਝਾਏ ਕਿ ਮੈਂ ਹਮੇਸ਼ਾਂ ਮਹਿਸੂਸ ਕਰਦੀ ਹਾਂ ਕਿ ਤੁਹਾਡੇ ਵਰਗਾ ਪਿਤਾ ਕਿਸੇ ਭਾਗਾਂ ਵਾਲੇ ਨੂੰ ਹੀ ਮਿਲਦਾ ਹੈ।

ਤੁਸੀਂ ਸਾਨੂੰ ਸਾਰੇ ਭੈਣ - ਭਰਾਵਾਂ ਨੂੰ ਹਮੇਸ਼ਾਂ ਭਾਵਨਾਤਮਿਕਤਾ ਤੇ ਇਨਸਾਨੀਅਤ ਦਾ ਪਾਠ ਪੜ੍ਹਾਇਆ। ਤੁਸੀਂ ਸਾਨੂੰ ਕਿਸੇ ਨਾਲ ਧੱਕਾ ਨ ਕਰਨ, ਆਪਣੇ ਹੱਕ ਲਈ ਲੜਨ , ਝੂਠ ਨ ਬੋਲਣ ,ਸੱਭ ਨਾਲ ਮਿੱਠਾ ਬੋਲਣ , ਕਿਸੇ ਦੀ ਵੀ ਸੱਚੀ ਤਾਰੀਫ਼ ਕਰਨ, ਸੱਭ ਦਾ ਆਦਰ ਕਰਨ ਅਤੇ ਸੱਭ ਧਰਮਾਂ -ਜਾਤਾਂ ਦਾ ਆਦਰ ਕਰਨ ਦੀ ਜਾਚ ਦੱਸੀ। ਬੱਸ ਗੱਲ ਕੀ ਤੁਹਾਡੀਆਂ ਦਿੱਤੀਆਂ ਸਿੱਖਿਆਵਾਂ ਦੀ ਫਹਿਰਿਸਤ ਨਾ ਮੁੱਕਣ ਵਾਲੀ ਹੈ। ਤੁਸੀਂ ਕਦੇ ਸਾਨੂੰ ਪਦਾਰਥਵਾਦੀ ਨਹੀਂ ਬਣਾਇਆ। ਜਿੰਨਾਂ ਹੈ ਉਸ ਵਿੱਚ ਹੀ ਗੁਜ਼ਾਰਾ ਕਰਨਾ ਤੇ ਖੁਸ਼ ਰਹਿਣਾ ਸਿਖਾਇਆ। ਮੈਂ ਆਪਣੀ ਜ਼ਿੰਦਗੀ ਵਿੱਚ ਕਦੇ ਤੁਹਾਨੂੰ ਪੈਸੇ ਪਿੱਛੇ ਭੱਜਦਿਆਂ ਨਹੀਂ ਵੇਖਿਆ। ਥੋੜ੍ਹੇ ਪੈਸਿਆਂ ਨਾਲ ਜਿੰਦਗੀ ਨੂੰ ਸੁਚੱਜੇ , ਸੁਚਾਰੂ ਤੇ ਸਮਝਦਾਰੀ ਨਾਲ ਕਿਵੇਂ ਚਲਾਉਣਾ ਹੈ ਤੁਸੀਂ ਸਾਨੂੰ ਦੱਸਿਆ। ਤੁਸੀਂ ਸਦਾ ਇਹੀ ਕਿਹਾ ਕਿ ਪੈਸੇ ਨੂੰ ਇਨੀ ਅਹਿਮੀਅਤ ਨਾ ਦਿਓ ਕਿ ਤੁਹਾਡੇ ਰਿਸ਼ਤੇ ਹੀ ਤੁਹਾਡੇ ਤੋਂ ਦੂਰ ਹੋ ਜਾਣ। ਹਰ ਰਿਸ਼ਤੇ ਦਾ ਮਾਣ ਰੱਖਣਾ ਤੇ ਕਰਨਾ ਅਸੀਂ ਤੁਹਾਡੇ ਤੋਂ ਹੀ ਸਿੱਖਿਆ। ਜੋ ਅੰਦਰੂਨੀ ਸਕੂਨ ਅੱਜ ਸਾਡੇ 'ਚ ਹੈ ਉਸਦੀ ਵਜਹ ਤੁਸੀਂ ਹੀ ਹੋ।

ਮੈਨੂੰ ਯਾਦ ਹੈ ਜਿਸ ਤਰੀਕੇ ਨਾਲ ਤੁਸੀਂ ਸਾਨੂੰ ਆਪਣੀਆਂ ਦੇਸ਼ - ਵਿਦੇਸ਼ ਦੀਆਂ ਯਾਤਰਾਵਾਂ ਬਾਰੇ ਬਿਆਨ ਕਰਦੇ ਸਉ ਉਹ

ਇੰਨਾ ਲਾਜਵਾਬ ਸੀ ਕਿ ਸਾਨੂੰ ਮਹਿਸੂਸ ਹੁੰਦਾ ਕਿ ਜੋ ਅਸੀਂ ਵੀ ਤੁਹਾਡੇ ਨਾਲ ਹੀ ਵਿਚਰ ਰਹੇ ਹਾਂ। ਤੁਹਾਡੇ ਕਰਕੇ ਮੈਂ ਜਲੰਧਰ ਰਹਿੰਦਿਆ , ਛੋਟੇ ਹੁੰਦਿਆਂ ਹੀ ਓਹਨਾ ਥਾਵਾਂ ਤੇ ਚੀਜ਼ਾਂ ਬਾਰੇ ਜਾਣ ਚੁੱਕੀ ਸਾਂ ਜੋ ਮੇਰੇ ਹਮਉਮਰ ਬੱਚਿਆਂ ਨੂੰ ਨਹੀਂ ਪਤਾ ਸੀ , ਜੋ ਮੇਰੇ ਵਰਗੇ ਹੀ ਪਿਛੋਕੜ ਨਾਲ ਸੰਬੰਧਿਤ ਸਨ। ਉਸ ਸਮੇਂ ਮੈਂ ਆਪਣੇ ਆਪ ਨੂੰ ਬੜਾ ਗਿਆਨਵਾਨ ਸਮਝਦੀ ਸਾਂ।

ਤੁਸੀਂ ਸਾਡੇ ਅੰਦਰ ਚੰਗਾ ਸੰਗੀਤ ਸੁਣਨ ਅਤੇ ਸਮਝਣ , ਕੁਦਰਤ ਨਾਲ ਪਿਆਰ , ਅਤੇ ਚੰਗੀਆਂ ਕਿਤਾਬਾਂ ਪੜ੍ਹਨ ਦੀ ਆਦਤ ਪਾਈ। ਮੇਰੀ ਪਿਆਰੀ ਮਾਂ ਜੋ ਕਿ ਇਸ ਸਮੇਂ ਤ੍ਰਿਆਂਨਵਿਆਂ ਨੂੰ ਪਾਰ ਕਰ ਚੁੱਕੀ ਹੈ ਅਤੇ ਸਿਰਫ ਗੁਰਮੁਖੀ ਪੜ੍ਹਨਾ ਜਾਣਦੀ ਹੈ , ਉਹਨਾਂ ਨੇ ਵੀ ਅਣਗਿਣਤ ਕਿਤਾਬਾਂ ਪੜ੍ਹ ਲਈਆਂ ਹਨ ਤੇ ਵਾਹ ਲਗਦੇ ਅਜੇ ਵੀ ਪੜ੍ਹ ਲੈਂਦੇ ਹਨ। ਤੁਹਾਡਾ ਆਪਣਾ ਰੋਜ਼ਾਨਾ ਡਾਇਰੀ ਲਿਖਣਾ , ਰੋਜ਼ ਦਾ ਹਿਸਾਬ ਲਿਖਣਾ ਅਤੇ ਆਪਣੇ ਜ਼ਰੂਰੀ ਕੰਮ ਨੋਟ ਕਰਨੇ ਇਹ ਸੱਭ ਅਸੀਂ ਤੁਹਾਡੇ ਤੋਂ ਹੀ ਸਿੱਖਿਆ। ਤੁਹਾਨੂੰ ਅਸੀਂ ਸਦਾ ਹੀ ਸਾਫ – ਸੁਥਰੀ , ਪ੍ਰਭਾਵਪੂਰਨ ਤੇ ਮੋਹ ਭਿੱਜੀ ਸ਼ਖ਼ਸੀਅਤ ਦੇ ਰੂਪ ਵਿਚ ਹੀ ਦੇਖਿਆ। ਕੁੜੀਆਂ ਪ੍ਰਤੀ ਤੁਹਾਡੀ ਸੁਤੰਤਰ ਸੋਚ ਤੇ ਉਨ੍ਹਾਂ ਵਿੱਚ ਆਤਮਵਿਸ਼ਵਾਸ਼ ਭਰਣ ਦੀ ਵਿਲੱਖਣ ਕਲਾ ਤੁਹਾਡੀ ਸ਼ਖ਼ਸੀਅਤ ਦਾ ਇਕ ਅਹਿਮ ਹਿੱਸਾ ਸੀ।

ਤੁਸੀਂ ਕਹਿੰਦੇ ਹੁੰਦੇ ਸੀ "ਮੈਂ ਸੌ ਵਰ੍ਹੇ ਜਿਉਣਾ ਹੈ ਤੇ ਆਪਣੇ ਬੱਚਿਆਂ ਤੇ ਕੋਈ ਕਰਜ਼ ਨਹੀਂ ਛੱਡ ਕੇ ਜਾਣਾ" ਤੇ ਤੁਸੀਂ ਆਪਣੀ ਇਸ ਦ੍ਰਿੜ ਇੱਛਾ ਤੇ ਪੂਰੇ ਉਤਰੇ। ਬੇਸ਼ਕ ਤੁਹਾਡੀ ਜ਼ਿੰਦਗੀ ਦੇ ਸੱਤ ਸਾਲ ਮੌਤ ਨੇ ਤੁਹਾਡੇ ਤੋਂ ਉਧਾਰੇ ਲੈ ਲਏ, ਪਰ ਸਾਡੀ ਸੋਚ ਅਨੁਸਾਰ ਤੁਸੀਂ ਆਪਣੀ ਜ਼ਿੰਦਗੀ ਨੂੰ ਸੌ ਵਰ੍ਹੇ ਹੀ ਜੀਵਿਆ ਹੈ ਤੇ ਤੁਸੀਂ ਮੌਤ ਨੂੰ ਹੀ ਆਪਣਾ ਕਰਜ਼ਦਾਰ ਬਣਾ ਲਿਆ। ਤੁਸੀਂ ਸਾਨੂੰ ਸਭ ਨੂੰ ਇਹ ਸਿਖਾ ਗਏ ਕਿ ਇਨਸਾਨ ਨੂੰ ਆਪਣੇ ਆਪ ਤੇ ਪੂਰਣ ਭਰੋਸਾ ਹੋਣਾ ਚਾਹੀਦਾ ਹੈ। ਆਤਮ ਵਿਸ਼ਵਾਸ ਤੁਹਾਡੇ 'ਚ ਕੁੱਟ ਕੁੱਟ ਕੇ ਭਰਿਆ ਹੋਇਆ ਸੀ। ਇਥੋਂ ਤਕ ਕਿ ਤੁਸੀਂ ਆਪਣੀ ਅੰਤਿਮ ਅਰਦਾਸ ਦਾ ਖਰਚ ਵੀ ( ਜਿਸਨੂੰ ਤੁਸੀਂ ਕਫ਼ਨ – ਫ਼ੰਡ ਕਹਿੰਦੇ ਹੁੰਦੇ ਸੀ) ਜਮਾਂ ਕਰ ਗਏ।

ਤੁਹਾਡੇ ਸੰਪਰਕ 'ਚ ਜਿਹੜਾ ਵੀ ਆਇਆ ਉਹ ਤੁਹਾਡਾ ਹੋ ਗਿਆ। ਤੁਹਾਡੀ ਅੰਤਿਮ ਅਰਦਾਸ 'ਚ ਹਰ ਕੋਈ ਸਾਨੂੰ ਇਹੀ ਕਹਿ ਕੇ ਮਿਲਦਾ " ਕਵੀ ਜੀ ਸਿਰਫ ਤੁਹਾਡੇ ਹੀ ਨਹੀਂ ਸਨ, ਉਹ ਤਾਂ ਸਾਡੇ ਸੱਭਦੇ ਸਨ"। ਹਰ ਕੋਈ ਇਸ ਤਰ੍ਹਾਂ ਗੱਲ ਕਰਦਾ ਜਿਵੇਂ ਉਨ੍ਹਾਂ ਦਾ ਹੀ ਭਰਾ, ਪਿਓ ,ਦਾਦਾ ,ਚਾਚਾ ਜਾਂ ਤਾਇਆ ਇਸ ਦੁਨੀਆਂ ਨੂੰ ਅਲਵਿਦਾ ਕਹਿ ਗਿਆ ਹੋਵੇ।



ਤੁਹਾਡੀਆਂ ਲਿਖੀਆਂ ਰਚਨਾਵਾਂ ਵਿੱਚੋਂ "ਸਿਮਰਨ" ਜਿਸ ਵਿੱਚ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਤੁਹਾਡਾ ਅਥਾਹ ਪ੍ਰੇਮ ਝਲਕਦਾ ਹੈ, ਮੇਰੀ ਸੱਭ ਤੋਂ ਪਸੰਦੀਦਾ ਪੁਸਤਕ ਹੈ।

ਏਨੇ ਵਲਵਲੇ , ਜਜ਼ਬਾਤ ਤੇ ਯਾਦਾਂ ਇਸ ਸਮੇਂ ਦਿਲ ਵਿੱਚ ਹਨ ਕਿ ਤੁਹਾਡੇ ਤੇ ਪੂਰੀ ਪੁਸਤਕ ਲਿਖੀ ਜਾਂ ਸਕਦੀ ਹੈ। ਮੇਰੇ ਕਮਰੇ 'ਚ ਕੰਧ ਤੇ ਲੱਗੀ ਹੋਈ ਤੁਹਾਡੀ ਤਸਵੀਰ ਹਮੇਸ਼ਾ ਮੈਨੂੰ ਤੁਹਾਡੀ ਯਾਦ ਕਰਵਾਉਂਦੀ ਹੈ ਤੇ ਕਹਿੰਦੀ ਹੈ। "ਪੁੱਤਰ ਜੀ ਮੈਂ ਸਰੀਰਕ ਤੌਰ ਤੇ ਭਾਂਵੇਂ ਤੁਹਾਡੇ ਨਾਲ ਨਹੀਂ ਹਾਂ ਪਰ ਮਾਨਸਿਕ ਤੌਰ ਤੇ ਹਮੇਸ਼ਾ ਮੈਂ ਤੁਹਾਡੇ ਨਾਲ ਹਾਂ।"

ਸ਼ਾਲਾ ! ਤੁਸੀਂ ਜਿਥੇ ਵੀ ਹੋ ਸਾਡੀਆਂ ਨਿੱਘੀਆਂ ਯਾਦਾਂ ਨੂੰ ਯਾਦ ਰੱਖਣਾ। ਆਪਣਾ ਪਿਆਰ ਤੇ ਦੁਲਾਰ ਹਮੇਸ਼ਾਂ ਸਾਡੇ ਤੇ ਬਣਾਈ ਰੱਖਣਾ। ਤੁਹਾਡੀਆਂ ਨਿੱਘੀਆਂ ਯਾਦਾਂ ਦੀ ਛਾਪ ਤਾ –ਉਮਰ ਸਾਡੇ ਦਿਲਾਂ 'ਚ ਰਹੇਗੀ।

ਅਗਲੇ ਜਨਮ 'ਚ ਵੀ ਤੁਹਾਨੂੰ ਆਪਣੇ ਪਿਤਾ ਦੇ ਰੂਪ 'ਚ ਫਿਰ ਪਾਉਣ ਲਈ ਤਰਸਦੀ :

ਤੁਹਾਡੀ ਧੀ ,

ਦੇਵੀ।

# ਜਗਦੀਸ਼ ਵਰਿਆਮ ਨੂੰ ਯਾਦ ਕਰਦਿਆਂ

- ਬਲਦੇਵ ਮਾਧੋਪੁਰੀ

ਸੰਨ 1993 ਦਾ ਅਗਸਤ ਅੰਕ - "ਵਰਿਆਮ ਸਿੰਘ ਸੰਧੂ ਵਿਸ਼ੇਸ਼ ਅੰਕ" - ਜਦੋਂ ਛਾਪਣਾ ਸੀ ਤਾਂ ਉਦੋਂ ਮੈਂ ਬੇਰੁਜ਼ਗਾਰ ਘੁੰਮਦਾ-ਘੁੰਮਦਾ ਵਰਿਆਮ ਦੇ ਦਫਤਰ ਵੱਲ ਊਂ ਈਂ ਗੇੜਾ ਮਾਰਨ ਆਪਣੇ ਇਕ ਕੰਪੋਜ਼ੀਟਰ ਸਾਥੀ ਨੂੰ ਮਿਲਣ ਗਿਆ ਤਾਂ, ਵਰਿਆਮ ਜੀ ਨਾਲ ਸਾਹਮਣਾ ਹੋ ਗਿਆ। ਉਹ ਥੋੜ੍ਹਾ ਥੋੜ੍ਹਾ ਹੀ ਮੈਨੂੰ ਜਾਣਦੇ ਸਨ; ਕਿਉਂਕਿ ਮੈਂ ਨਵਾਂ ਜ਼ਮਾਨਾ ਅਖਬਾਰ ਵਿੱਚ ਕੰਮ ਕਰਦਾ ਰਿਹਾ ਸਾਂ, ਤੇ ਵਰਿਆਮ ਜੀ ਉਥੇ ਅਕਸਰ ਪ੍ਰੀਤਮ ਸਿੰਘ ਕਵੀ ਜੀ ਨੂੰ ਮਿਲਣ ਆਉਂਦੇ ਰਹਿੰਦੇ ਸਨ; ਇਸੇ ਕਰਕੇ ਤਕਰੀਬਨ ਸਾਰੇ ਹੀ ਕੰਪੋਜ਼ੀਟਰ ਨੂੰ ਉਹ ਸ਼ਕਲੋਂ ਜਾਣਦੇ ਸਨ; ਭਾਵੇਂ ਨਾਂਵਾਂ ਤੋਂ ਉਹ ਵਾਕਫ਼ ਨਹੀਂ ਸਨ। ਤਿੰਨ-ਚਾਰ ਕੰਪੋਜ਼ੀਟਰ, ਜਿਹੜੇ ਉਨ੍ਹਾਂ ਦੇ ਸੰਪਰਕ ਵਿੱਚ ਸਨ, ਉਹ ਸਨ ਪੰਡਤ ਰਮੇਸ਼ ਨਾਲ, ਗੁਰਬਚਨ ਦਾਸ ਸ਼ਰਮਾ, ਜਸਪਾਲ ਸ਼ਾਹਕੋਟੀ - ਇਕ ਡਿਸਟ੍ਰੀਬਿਊਟਰ। ਕਿਉਂਕਿ ਇਹੋ ਚਾਰੇ ਜਣੇ 'ਵਰਿਆਮ' ਹਰ ਮਹੀਨੇ ਤਿਆਰ ਕਰਦੇ ਹੁੰਦੇ ਸਨ। ਪੰਡਤ ਰਮੇਸ਼ ਅਤੇ ਗੁਰਬਚਨ ਸ਼ਰਮਾ ਨੂੰ ਅਜੀਤ ਅਖਬਾਰ ਵਿੱਚ ਨੌਕਰੀ ਮਿਲਣ ਕਰਕੇ ਇਹ ਦੋਵੇਂ ਵਰਿਆਮ ਤੋਂ ਛੁੱਟੀ ਕਰ ਗਏ ਸਨ।

ਹੁਣ ਵਰਿਆਮ ਰਸਾਲਾ ਸਾਡਾ ਛੋਟਾ ਫੋਰਮੈਨ ਦੀਦਾਰ ਸਿੰਘ ਭਾਈਆ ਤੇ ਇੱਕ ਹੋਰ ਬੰਦਾ ਰਘਬੀਰ ਸਿੰਘ ਤਿਆਰ ਕਰਦੇ ਸਨ। ਵਿਸ਼ੇਸ਼ ਐਡੀਸ਼ਨ ਕੱਢਣਾ ਕਰਕੇ ਇੱਕ ਹੋਰ ਕੰਪੋਜ਼ੀਟਰ ਜ਼ਰੂਰ ਚਾਹੀਦਾ ਸੀ, ਏਸ ਕਰਕੇ ਜਗਦੀਸ਼ ਸਿੰਘ ਵਰਿਆਮ ਮੈਨੂੰ ਪੁਛਣ ਲੱਗੇ- "ਕਿਉਂ ਬਈ ਕਿੱਥੇ ਕੰਮ ਕਰਦਾਂ?" ਮੈਂ ਕਿਹਾ- "ਸੰਤ ਜੀ ਅਜੇ ਤਾਂ ਵਿਹਲਾ ਹੀ ਹਾਂ... ਜਦੋਂ ਦਾ ਨਵੇਂ ਜ਼ਮਾਨੇ ਵਾਲਿਆਂ ਨੇ ਕੰਮ ਤੋਂ ਜਵਾਬ ਦਿੱਤਾ ਹੈ, ਕਿਤੇ ਕੰਮ ਮਿਲਿਆ ਨਈਂ!" "ਤਾਂ ਫੇਰ ਏਥੇ ਥੋੜ੍ਹੇ ਦਿਨ ਲਾ ਕੇ ਸਾਡਾ ਕੰਮ ਕੱਢਵਾ ਦੇ... ਕੀ ਸਲਾਹ ਆ ਤੇਰੀ?" ਮੈਥੋਂ ਜਵਾਬ ਨਾ ਦੇ ਹੋਇਆ, ਨਾਲੇ ਮੈਨੂੰ ਕੰਮ ਦੀ ਲੋੜ ਸੀ। ਮੈਂ ਹਾਂ ਕਰ ਦਿੱਤੀ।



*ਵਰਿਆਮ ਦੇ ਸਟਾਲ ਤੇ ਮੌਜੂਦ ਸ੍ਰ. ਜਗਦੀਸ਼ ਸਿੰਘ ਵਰਿਆਮ, ਸ੍ਰ. ਸਾਧੂ ਸਿੰਘ ਕਿਸਾਨ ਸੇਵਕ ਹਰਪਾਲ ਸਿੰਘ, ਸ੍ਰ ਸਰਵਸ਼ਕਤੀਮਾਨ ਸਿੰਘ ਅਤੇ ਸ੍ਰੀ ਬਲਦੇਵ ਮਾਧੋਪੁਰੀ।*

ਕੁਦਰਤੀ ਐਸੀ ਗੱਲ ਹੋਈ- ਰਘਬੀਰ ਨੇ ਇੰਗਲੈਂਡ ਜਾਣ ਲਈ ਅਪਲਾਈ ਕੀਤਾ ਹੋਇਆ ਸੀ, ਉਸ ਦਾ ਵੀਜ਼ਾ ਲੱਗ ਗਿਆ। ਵਿਸ਼ੇਸ਼ ਐਡੀਸ਼ਨ ਕਢਵਾ ਕੇ ਉਹ ਤਾਂ ਇੰਗਲੈਂਡ ਨੂੰ ਉਡ ਗਿਆ, ਰਹਿ ਗਏ ਮੈਂ ਤੇ ਭਾਈਆ ਦੀਦਾਰ ਸਿਹੁੰ।

"ਬਲਦੇਵ ਰਾਜ ਹੁਣ ਕਿਵੇਂ ਕਰਨੀ ਆਂ... ਰਘਬੀਰ ਤਾਂ ਉਡ ਗਿਆ ਇੰਗਲੈਂਡ ਨੂੰ... ਤੈਨੂੰ ਮੈਂ ਪੱਕਾ ਹੀ ਰੱਖ ਲੈਣਾ ਇੱਥੇ... ਤੇਰੀ ਕੀ ਮਰਜ਼ੀ ਆ? ਮੈਂ ਅੰਦਰੋਂ-ਅੰਦਰ ਖ਼ੁਸ਼ ਸਾਂ - ਚਲੋ ਚੰਗਾ ਹੋਇਆ ਕੰਮ ਤਾਂ ਮਿਲਿਆ। "ਚੰਗਾ ਭਾਜੀ ਜੇ ਤੁਸੀਂ ਕਹਿੰਦੇ ਹੋ ਤਾਂ ਇੱਥੇ ਹੀ ਕੰਮ ਤੇ ਆ ਜਾਇਆ ਕਰੂੰਗਾ।" ਚਲੋ ਗੱਲ ਪੱਕੀ ਹੋ ਗਈ।

ਜਿਸ ਤਰ੍ਹਾਂ ਜਲੰਧਰ ਦੀਆਂ ਆਮ ਅਖਬਾਰਾਂ ਕੰਪਿਊਟਰ ਨਾਲ ਤਿਆਰ ਹੋਣ ਲੱਗ ਪਈਆਂ ਸਨ ਤੇ ਕੰਪੋਜ਼ੀਟਰ ਕੰਪੋਜ਼ਿੰਗ ਦੇ ਕੰਮ ਤੋਂ ਵਿਹਲੇ ਹੋ ਕੇ ਦਰ-ਦਰ ਭਟਕਦੇ ਫਿਰਦੇ ਸਨ। ਕਿਤੇ ਕੰਮ ਨਹੀਂ ਸੀ ਮਿਲਦਾ; ਕਿਉਂਕਿ ਮਾਰਕੀਟ ਵਿੱਚ ਵੀ ਕੰਪਿਊਟਰ ਛਾ ਗਿਆ ਸੀ। ਹੁਣ ਵਰਿਆਮ ਰਸਾਲਾ ਵੀ ਏਸ ਨਵੀਂ ਤਕਨੀਕ ਵਿੱਚ ਆਉਣ ਲਈ ਤਿਆਰ ਹੋ ਗਿਆ। ਆਖਰ ਜਗਦੀਸ਼ ਸਿੰਘ ਭਾਜੀ ਨੇ ਵੀ ਸਾਨੂੰ ਦੋਹਾਂ ਨੂੰ ਕਹਿ ਦਿੱਤਾ- "ਬਈ ਸਲਾਹ ਕਰ ਲਉ, ਕਿਨ੍ਹੇ ਰਹਿਣਾ ਤੇ

ਕਿਨ੍ਹੇ ਛੁੱਟੀ ਕਰ ਜਾਣੀ ਆਂ? ਮੈਂ ਵੀ ਵਰਿਆਮ ਕੰਪਿਊਟਰ ਤੇ ਛਪਵਾਉਣਾ ਸ਼ੁਰੂ ਕਰ ਦੇਣਾ ਹੈ। ਇਕੋ ਬੰਦਾ ਰੱਖਣਾ, ਜਿਹੜਾ ਬਾਜ਼ਾਰ ਦਾ ਕੰਮ ਕਰਿਆ ਕਰੂ।'' ਭਾਈਏ ਨੂੰ ਕੰਮ ਦਾ ਇਨਟਰੈਸਟ ਘੱਟ ਤੇ ਪੈਸੇ ਦਾ ਜ਼ਿਆਦਾ ਸੀ। ਪਰ ਮੈਨੂੰ ਤਨਖਾਹ ਦੇ ਨਾਲ-ਨਾਲ ਕੰਮ ਕਰਨ ਦਾ ਵੀ ਸ਼ੌਕ ਸੀ। ਭਾਜੀ ਦੀ ਗੈਰ-ਹਾਜ਼ਰੀ ਵਿੱਚ (ਜਦੋਂ ਕਿਤੇ ਭਾਜੀ ਨੂੰ ਸ੍ਰੀ ਭੈਣੀ ਸਾਹਿਬ ਤੋਂ ਸੱਦਾ ਆ ਜਾਂਦਾ ਸੀ) ਮਗਰੋਂ ਪਰੂਫ ਪੜ੍ਹਨ ਦਾ ਕੰਮ ਮੈਂ ਹੀ ਕਰ ਦਿੰਦਾ ਹੁੰਦਾ ਸੀ। ਭਾਜੀ ਆ ਕੇ ਮੈਨੂੰ ਸ਼ਾਬਾਸ਼ ਦਿੰਦੇ ਤੇ ਨਾਲੇ ਕਹਿੰਦੇ- "ਵਾਹ ਬਲਦੇਵ ਰਾਜ ਤੂੰ ਤਾਂ ਮੇਰਾ ਅੱਧਾ ਕੰਮ ਨਿਬੇੜ ਦਿੱਤਾ ਹੈ, ਮੈਨੂੰ ਹੁਣ ਕੋਈ ਚਿੰਤਾ ਨਹੀਂ।''

ਆਖਰ ਗੱਲ ਮੁੱਕ ਗਈ ਭਾਈਆ ਕਹਿੰਦਾ- ਚਲੋ ਬਲਦੇਵ ਹੀ ਲੱਗਾ ਰਹੇ... ਮੇਰਾ ਤਾਂ ਪਿੰਡ ਖੇਤੀ ਬਾੜੀ ਦਾ ਵੀ ਕੰਮ ਹੈਗਾ। ਭਾਈਆ ਕੰਮ ਛੱਡ ਗਿਆ।

ਵਰਿਆਮ ਕੰਪਿਊਟਰ ਤੇ ਛੱਪਣ ਲੱਗ ਪਿਆ।

ਫੇਰ ਉਨ੍ਹਾਂ ਮੈਨੂੰ ਇੱਕ ਹੋਰ ਜ਼ਿੰਮੇਵਾਰੀ ਸੌਂਪੀ ਹੋਈ ਸੀ ਕਿ ਤੂੰ ਮੇਰੇ ਨਾਲ ਮੇਲੇ ਤੇ ਚੱਲਿਆ ਕਰ। ਸਭ ਤੋਂ ਪਹਿਲਾਂ ਮੈਨੂੰ ਭਾਜੀ ਹੋਰੀਂ ਸ੍ਰੀ ਜੀਵਨ ਨਗਰ ਦੇ ਮੇਲੇ ਤੇ ਲੈ ਕੇ ਗਏ ਸਨ, ਜਦੋਂ ਉਥੇ ਪਹਿਲਾ ਮੇਲਾ ਲੱਗਾ ਸੀ ਸਤਿਗੁਰੂ ਜਗਜੀਤ ਸਿੰਘ ਦੀ ਛਤਰ-ਛਾਇਆ ਹੇਠ।

ਸਾਲੋ-ਸਾਲ ਵਰਿਆਮ ਮੈਗਜ਼ੀਨ ਬੁਲੰਦੀਆਂ ਨੂੰ ਛੂੰਹਦਾ ਸਿਲਵਰ ਜੁਬਲੀ ਤਕ ਪਹੁੰਚ ਗਿਆ, ਬੜਾ ਵੱਡਾ ਸਮਾਗਮ ਹੋਇਆ। ਦੂਰੋਂ-ਨੇੜਿਉਂ ਲੇਖਕ ਮੰਡਲ ਪਹੁੰਚੇ ਤੇ ਆਪਣੇ ਵਰਿਆਮ ਪ੍ਰਤੀ ਭਾਸ਼ਣ ਦਿੱਤੇ। ਉਹ ਸਮਾਗਮ ਨਾ ਭੁੱਲਣ ਯੋਗ ਹੈ। ਸਿਲਵਰ ਜੁਬਲੀ ਵਿਸ਼ੇਸ਼ ਐਡੀਸ਼ਨ ਇੱਕ ਲਾਮਿਸਾਲ ਦਸਤਾਵੇਜ਼ ਹੈ, ਜਿਸ ਵਿੱਚ ਤਸਵੀਰਾਂ ਸਮੇਤ ਬੁਲਾਰਿਆਂ ਦੇ ਭਾਸ਼ਣ ਛਪੇ ਹੋਏ ਹਨ।

ਵਰਿਆਮ ਦੇ ਦਫਤਰ ਵਿੱਚ ਲੇਖਕਾਂ ਦੀਆਂ ਮਹਿਫਲਾਂ ਦਾ ਚੇਤਾ ਆ ਗਿਆ... ਰੋਜ਼ ਹੀ ਜਦੋਂ ਸਾਢੇ ਕੁ ਗਿਆਰਾਂ ਵੱਜਦੇ, ਜਗਦੀਸ਼ ਭਾਜੀ ਦੇ ਦਫਤਰ ਆਉਣ ਦਾ ਟਾਈਮ ਹੁੰਦਾ, ਲੇਖਕ ਆਉਣੇ ਸ਼ੁਰੂ ਹੋ ਜਾਂਦੇ ਤੇ ਕਾਫੀ ਸਮਾਂ ਬੈਠੇ ਗੱਲਾਂ ਤੇ ਗੱਪਾਂ ਵੱਜਦੀਆਂ ਰਹਿੰਦੀਆਂ। ਉੱਚ ਕੋਟੀ ਦੇ ਲੇਖਕ ਵਰਿਆਮ ਸਿੰਘ ਸੰਧੂ ਤੇ ਹੋਰ ਕਈ ਸਾਹਿਤਕਾਰ ਦੋਸਤਾਂ ਨਾਲ ਦਫਤਰ ਭਰਿਆ ਰਹਿੰਦਾ। ਕਈ ਵਾਰ ਕੁਰਸੀਆਂ ਦੀ ਘਾਟ ਹੋ ਜਾਂਦੀ ਤਾਂ ਕਹਿੰਦੇ- "ਸੰਤ ਜੀ ਕੋਈ ਗੱਲ ਨਹੀਂ ਅਸੀਂ ਸਟੂਲਾਂ ਤੇ ਬੈਠ ਕੇ ਹੀ ਸਾਰ ਲੈਣਾ ਹੈ... ਤੁਸੀਂ ਕੋਈ ਹਾਸੇ ਵਾਲੀ ਗੱਲ ਸੁਣਾਉ। ਸੰਤ ਜੀ ਕੋਈ ਐਸੀ ਗੱਲ ਸੁਣਾਉਂਦੇ, ਹਾਸਿਆਂ ਦੀ ਗੂੰਜ ਦੂਰ ਤਕ ਸੁਣਾਈ ਦਿੰਦੀ।

ਇੱਕ ਵਾਰੀ ਦੀ ਗੱਲ ਸੀ ਸਿਆਲਾਂ ਦੀ ਰੁੱਤੇ ਸੰਧੂ ਸਾਹਿਬ ਆ ਗਏ ਤੇ ਗੱਲਬਾਤ ਸ਼ੁਰੂ ਹੋ ਗਈ। ਬੁੱਧੀਮਾਨਾਂ ਦੀਆਂ ਗੱਲਾਂ ਆਮ ਆਦਮੀ ਦੀ ਸਮਝ ਤੋਂ ਬਾਹਰ ਹੁੰਦੀਆਂ ਹਨ। ਮੈਨੂੰ ਵੀ ਨਹੀਂ ਸੀ ਪਤਾ ਲੱਗਦਾ ਹੁੰਦਾ ਜਦੋਂ ਉਹ ਗੂੜ-ਗਿਆਨ ਦੀਆਂ ਗੱਲਾਂ ਕਰਦੇ ਹੁੰਦੇ ਸਨ। ਮੈਂ ਚੁੱਪ ਕਰਕੇ ਦੂਰ ਬੈਠਾ ਉਨ੍ਹਾਂ ਦੀਆਂ ਗੱਲਾਂ ਇਕ ਕੰਨ ਰਾਹੀਂ ਪਾ ਕੇ ਦੂਜੇ ਕੰਨ ਰਾਹੀਂ ਬਾਹਰ ਕੱਢ ਦਿੰਦਾ ਹੁੰਦਾ ਸੀ। ਪਰੇ ਬੈਠੇ ਨੂੰ ਸੰਧੂ ਸਾਹਿਬ ਨੇ ਮੈਨੂੰ 'ਵਾਜ਼ ਮਾਰੀ- ਬਲਦੇਵ ਉਰੇ ਆ ਮੇਰੀ ਗੱਲ੍ਹ ਸੁਣ। ਮੈਂ ਡਰ ਗਿਆ ਪਤਾ ਨਹੀਂ ਕੀ ਕਹਿਣਾ ਹਊ। ਮੈਨੂੰ ਕੋਲ ਸੱਦ ਕੇ ਸੰਧੂ ਸਾਹਿਬ ਕਹਿਣ ਲੱਗੇ- "ਸਾਡੀਆਂ ਗੱਲਾਂ ਤਾਂ ਸੁਣਦਾ ਰਹਿੰਨਾ, ਕਦੇ ਕੁਝ ਲਿਖਿਆ ਵੀ ਕਰ... ਐਵੇਂ ਵਿਹਲਾ ਬੈਠਾ ਰਹਿੰਨਾ, ਹੋਰ ਨਹੀਂ ਤਾਂ, ਜੋ ਗੱਲਾਂ ਅਸੀਂ ਕਰਦੇ ਆਂ ਉਹੀ ਲਿਖ ਲਿਆ ਕਰ। ਹੁਣ ਮੈਂ ਜਦੋਂ ਅਗਲੀ ਵਾਰ ਇੱਥੇ ਆਊਂਗਾ ਤਾਂ ਤੇਰੇ ਕੋਲੋਂ ਕੁਝ ਲਿਖਿਆ ਦੇਖਣਾ ਤੇ ਪੜ੍ਹਨਾ ਤੂੰ ਕਿਵੇਂ ਲਿਖਦਾ?'' ਭਾਜੀ ਜਗਦੀਸ਼ ਵਰਿਆਮ ਨੇ ਵੀ ਹਾਮੀ ਭਰ ਦਿੱਤੀ ਤੇ ਕਿਹਾ- ਕੁਝ ਲਿਖ ਕੇ ਦਿਖਾਂਈਂ।

ਅਗਲੀ ਵਾਰ ਜਦੋਂ ਸੰਧੂ ਸਾਹਿਬ ਆਏ ਤਾਂ ਮੈਨੂੰ ਕਹਿੰਦੇ- "ਕੁਝ ਲਿਖਿਆ?'' ਲਾਗੇ ਬੈਠੇ ਸੰਤ ਜੀ ਕਹਿਣ ਲੱਗੇ, "ਇਸਨੇ ਤਾਂ ਇੱਕ ਬੜੀ ਵਧੀਆ ਕਹਾਣੀ ਲਿਖ ਦਿੱਤੀ ਹੈ... ਦਿਖਾ ਬਈ ਸੰਧੂ ਸਾਹਿਬ ਨੂੰ?'' ਪੜ੍ਹ ਕੇ ਕਹਿੰਦੇ, ਵਧੀਆ ਲਿਖਿਆ, ਬਸ ਏਨਾ ਤਾਂ ਕੰਮ ਐ ਲਿਖਣ ਦਾ, ਜੋ ਦਿਮਾਗ 'ਚ ਆਵੇ ਲਿਖ ਲਿਆ ਕਰ। ਏਸ ਤਰ੍ਹਾਂ ਇਨ੍ਹਾਂ ਦੋਨਾਂ ਦੇ ਕਹਿਣ ਤੇ ਮੈਨੂੰ ਲਿਖਣ ਦੀ ਚਟਕ ਪਈ ਤੇ ਹੁਣ ਤਕ ਕੁਝ ਨਾ ਕੁਝ ਲਿਖਦਾ ਹੀ ਰਹਿੰਦਾ ਹਾਂ ਤੇ ਵਰਿਆਮ ਤੇ ਹੋਰ ਰਸਾਲਿਆਂ ਵਾਲੇ ਛਾਪ ਦਿੰਦੇ ਹਨ।

ਇਸ ਤਰ੍ਹਾਂ ਵਰਿਆਮ ਜੀ ਨਾਲ ਰਹਿੰਦਿਆਂ, ਕੰਮ ਕਰਦਿਆਂ ਦੋ ਦਹਾਕੇ (20 ਸਾਲ) ਬੀਤ ਗਏ। ਵਰਿਆਮ

ਟਾਈਮ ਸਿਰ ਡਾਕੇ ਪੈ ਜਾਂਦਾ, ਪਤਾ ਹੀ ਨਾ ਲਗਦਾ ਕਦੋਂ ਤਿਆਰ ਕਰ ਦੇਈਦਾ ਸੀ... ਹਰ ਮਹੀਨੇ ਦੀ 28 ਤਰੀਕ ਝੱਟ ਆ ਜਾਂਦੀ। ਪਹਿਲੀ ਨੂੰ ਪਰਚਾ ਪਾਠਕਾਂ ਦੇ ਘਰੀਂ ਪਹੁੰਚ ਜਾਂਦਾ।

ਬੜੀ ਸੋਹਣੀ ਚਾਲ ਚੱਲੀ ਜਾ ਰਹੀ ਸੀ, ਅਚਾਨਕ ਇੱਕ ਦਿਨ ਸ਼ਾਮ ਨੂੰ ਦਫਤਰੋਂ ਘਰ ਗਿਆਂ ਭਾਜੀ ਨੂੰ ਅਧਰੰਗ ਦਾ ਮਾਮੂਲੀ ਜਿਹਾ ਝਟਕਾ ਲੱਗਾ, ਫਟਾਫਟ ਉਨ੍ਹਾਂ ਦੀ ਮਿਸਿਜ਼ ਡਾਕਟਰ ਕੋਲ ਲੈ ਗਈ। ਡਾਕਟਰ ਕਹਿੰਦਾ- ਕੋਈ ਖਾਸ ਨਹੀਂ ਦਵਾਈ ਲੈ ਜਾਉ ਥੋੜ੍ਹੇ ਦਿਨਾਂ ਵਿੱਚ ਠੀਕ ਹੋ ਜਾਣਗੇ। ਦਵਾਈ ਤਾਂ ਚਲਦੀ ਰਹੀ, ਪਰ ਅੰਦਰੋ-ਅੰਦਰ ਬਿਮਾਰੀ ਘਰ ਕਰਦੀ ਗਈ। ਸੰਤ ਜੀ ਦੀ ਹਾਲਤ ਦਿਨੋ-ਦਿਨ ਨਿਘਰਦੀ ਚਲੀ ਗਈ ਤੇ ਦਫਤਰ ਆਉਣਾ ਮੁਹਾਲ ਹੋ ਗਿਆ। ਖੂੰਡੀ ਫੜ ਕੇ ਰਿਕਸ਼ੇ ਤੇ ਬੈਠ ਕੇ ਦਫਤਰ ਆਉਣ ਲੱਗ ਪਏ। ਕੰਮ ਤਾਂ ਕਰਦੇ, ਪਰ ਅੰਦਰੋਂ ਦਿਲ ਬੁਝਿਆ ਰਹਿੰਦਾ ਤੇ ਚਿੰਤਾ ਵਿੱਚ ਡੁੱਬੇ ਰਹਿੰਦੇ। ਉਨ੍ਹਾਂ ਦੇ ਚਿਹਰੇ ਦੀ ਝਲਕ ਤੋਂ ਮੈਨੂੰ ਸਾਫ ਦਿਸਿਆ ਕਰੇ ਕਿ ਇਹ ਆਪਣੀ ਲੱਗ ਗਈ ਬਿਮਾਰੀ ਤੋਂ ਪ੍ਰੇਸ਼ਾਨ ਹਨ। ਉਨ੍ਹਾਂ ਦੀ ਪਤਨੀ ਬਖਸ਼ੀਸ਼ ਕੌਰ ਉਨ੍ਹਾਂ ਦੀ ਦਵਾ-ਦਾਰੂ ਦਾ ਪੂਰਾ-ਪੂਰਾ ਖਿਆਲ ਰੱਖਦੀ ਤੇ ਟਾਈਮ ਸਿਰ ਦਵਾਈ ਦਿੰਦੀ। ਇਸੇ ਜਿੰਮੇਵਾਰੀ ਵਿੱਚ ਉਹ ਆਪ ਵੀ ਕਈ ਵਾਰ ਬਿਮਾਰ ਹੋ ਜਾਂਦੀ, ਪਰ ਫੇਰ ਵੀ ਸੰਤਾਂ ਦੀ ਦਵਾਈ ਦਾ ਜ਼ਰੂਰ ਧਿਆਨ ਰੱਖਦੀ।

ਬਖਸ਼ੀਸ਼ ਭਰਜਾਈ ਜੀ ਸੰਤਾਂ ਨਾਲੋਂ ਵੀ ਜ਼ਿਆਦਾ ਬਿਮਾਰ ਹੋ ਗਈ। ਸੰਤ ਜਗਦੀਸ਼ ਸਿੰਘ ਏਨੀ ਢਹਿੰਦੀ ਹਾਲਤ ਵਿੱਚ ਹੋ ਗਏ, ਉਨ੍ਹਾਂ ਕੋਲੋਂ ਰਿਕਸ਼ੇ ਤੇ ਵੀ ਨਾ ਚੜ੍ਹ ਹੋਇਆ ਕਰੇ। ਆਖਰ ਘਰ ਡੇਰਾ ਲਾਇਆ ਤੇ ਮੈਨੂੰ ਕਹਿੰਦੇ- ਬਲਦੇਵ ਤੂੰ ਹੀ ਮੈਟਰ ਦੇਖ ਲਿਆ ਕਰ, ਜਿਹੜਾ ਆਪਾਂ ਛਾਪਣਾ ਹੁੰਦਾ। ਮੈਟਰ ਟਾਈਪ ਹੋ ਕੇ ਆ ਜਾਂਦਾ, ਪਰ ਭਾਜੀ ਕੋਲੋਂ ਪਰੂਫ ਨਾ ਪੜ੍ਹ ਹੋਣੇ। ਮੈਨੂੰ ਕਹਿਣਾ ਮੈਨੂੰ ਇਵੇਂ ਲਗਦਾ ਜਿਵੇਂ ਮੇਰੀ ਨਿਗ੍ਹਾ ਘਟ ਗਈ ਹੋਵੇ।

ਨਵੰਬਰ 2015 ਦਾ ਵਿਸ਼ੇਸ਼ ਐਡੀਸ਼ਨ ਕੱਢਣ ਦਾ ਮਨ ਤਾਂ ਉਨ੍ਹਾਂ ਬਣਾਇਆ ਹੀ ਹੋਇਆ ਸੀ, ਪਰ ਬਿਮਾਰੀ ਅੱਗੇ ਜ਼ੋਰ ਨਹੀਂ ਸੀ ਚਲਦਾ। ਇੱਕ ਦਿਨ ਮੈਨੂੰ ਘਰ ਕੋਲ ਬਿਠਾ ਕੇ ਕਹਿਣ ਲੱਗੇ- ਬਲਦੇਵ ਤੈਨੂੰ ਪਤਾ ਮੈਂ ਲਿਖਣ-ਪੜ੍ਹਨ ਤੋਂ ਅਸਮਰਥ ਹੋ ਗਿਆ ਹਾਂ, ਏਸ ਕਰਕੇ ਜਿੱਦਾਂ ਕਿੱਦਾਂ ਵੀ ਨਵਾਂ-ਪੁਰਾਣਾ ਮੈਟਰ ਲਾ ਕੇ ਇਹ ਅੰਕ ਸਿਰੇ ਚਾੜ੍ਹ।

ਪਰਚੇ ਦੀ ਜ਼ਿੰਮੇਵਾਰੀ ਮੇਰੇ ਸਿਰ ਪੈ ਗਈ। ਜਗਦੀਸ਼ ਸਿੰਘ ਭਾਜੀ ਨੂੰ ਸਤਿਗੁਰੂ ਉਦੈ ਸਿੰਘ ਦੇ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਵਿੱਚ ਲਿਜਾਇਆ ਗਿਆ ਤੇ ਦੋ ਸੇਵਾਦਾਰ ਉਨ੍ਹਾਂ ਦੀ ਸੇਵਾ ਵਾਸਤੇ ਲਾਏ ਗਏ। ਮੈਨੂੰ ਫੋਨ ਆਇਆ- "ਤੂੰ ਮੈਨੂੰ ਜਨਵਰੀ ਦਾ ਪਰਚਾ ਦਿਖਾ ਕੇ ਜਾਹ, ਜਿਹੜਾ ਤੂੰ ਕੱਢਿਆ ਹੈ ?"

29 ਦਸੰਬਰ ਨੂੰ ਮੈਂ ਸ੍ਰੀ ਭੈਣੀ ਸਾਹਿਬ ਬਿਰਧ ਆਸ਼ਰਮ ਵਿੱਚ ਵਰਿਆਮ ਜੀ ਨੂੰ ਪਰਚਾ ਦੇਣ ਗਿਆ ਤਾਂ ਮੈਨੂੰ ਦੇਖ ਕੇ ਬੜੇ ਖੁਸ਼ ਹੋਏ। ਹੱਥ ਨਾਲ ਬੈਠਣ ਦਾ ਇਸ਼ਾਰਾ ਕੀਤਾ। ਮੈਂ ਉਨ੍ਹਾਂ ਦੇ ਲੰਮੇ ਪਿਆਂ ਨੂੰ ਪਰਚਾ ਹੱਥ ਫੜਾ ਦਿੱਤਾ। ਸੇਵਾਦਾਰ ਨੇ ਉਨ੍ਹਾਂ ਨੂੰ ਬਿਠਾ ਦਿੱਤਾ ਤੇ ਉਹ ਪਰਚੇ ਦੇ ਵਰਕੇ ਫਰੋਲ ਕੇ ਕਹਿੰਦੇ- "ਬਹੁਤ ਵਧੀਆ ਕੀਤਾ... ਤੂੰ ਇਹ ਪਰਚਾ ਡਾਕ ਵਿਚ ਪਾ ਦਿੱਤਾ!" ਮੈਨੂੰ ਕਹਿੰਦੇ, "ਮੈਂ ਜਲੰਧਰ ਜ਼ਰੂਰ ਆਵਾਂਗਾ।" ਮੈਂ ਉਨ੍ਹਾਂ ਕੋਲੋਂ ਵਿਦਾ ਲੈ ਕੇ ਜਲੰਧਰ ਆ ਗਿਆ। 31 ਦਸੰਬਰ ਨੂੰ ਉਨ੍ਹਾਂ ਦੀ ਹਾਲਤ ਜ਼ਿਆਦਾ ਖਰਾਬ ਹੋ ਗਈ, ਉਨ੍ਹਾਂ ਨੂੰ ਲੁਧਿਆਣੇ ਅਪੋਲੋ ਹਸਪਤਾਲ ਦਾਖਲ ਕਰਾਇਆ ਗਿਆ। ਜਿੱਥੇ ਉਹ ਸਵਾ ਸਾਲ ਕੋਮਾ ਵਿੱਚ ਹੀ ਪਏ ਰਹੇ ਬੇਸੁਰਤ।

ਓਧਰ ਬਖਸ਼ੀਸ਼ ਭਰਜਾਈ ਜੀ ਦੀ ਹਾਲਤ ਬਹੁਤ ਖਰਾਬ ਹੁੰਦੀ ਗਈ। ਉਹ ਆਪਣੀ ਲੜਕੀ ਰਜਵੰਤ ਕੋਲ ਲੁਧਿਆਣੇ ਰਹਿ ਰਹੇ ਸੀ। ਬੇਸੁਰਤੀ ਦੀ ਹਾਲਤ ਵਿੱਚ ਮੈਂ ਵੀ ਇੱਕ ਵਾਰ ਭਾਜੀ ਨੂੰ ਦੇਖਣ ਗਿਆ। ਰਜਵੰਤ ਕਹਿੰਦੀ, "ਦੇਖੋ ਭਾਜੀ ਬਲਦੇਵ ਅੰਕਲ ਆਏ ਨੇ।" ਮਾੜੀਆਂ ਜਿਹੀਆਂ ਅੱਖਾਂ ਖੋਲ੍ਹੀਆਂ, ਥੋੜ੍ਹੀ ਮੁਸਕਾਨ ਚਿਹਰੇ ਤੇ ਆਈ। ਫਿਰ ਅੱਖਾਂ ਬੰਦ ਕਰ ਲਈਆਂ। ਸੱਚ ਜਾਣਿਉ, ਉਸ ਵੇਲੇ ਜਿਹੜੀ ਹਾਲਤ ਸੀ ਮੈਂ ਹੀ ਜਾਣਦਾ ਸਾਂ।

ਪ੍ਰਮਾਤਮਾ ਦੇ ਭਾਣੇ ਨੂੰ ਕੋਈ ਨਹੀਂ ਮੋੜ ਸਕਦਾ। ਆਖਰ ਬੀਬੀ ਬਖਸ਼ੀਸ਼ ਕੌਰ ਦੀ ਹਾਲਤ ਬਿਲਕੁਲ ਖਰਾਬ ਹੋ ਗਈ ਤੇ ਉਹ 15 ਜਨਵਰੀ 2016 ਨੂੰ ਅਕਾਲ ਚਲਾਣਾ ਕਰ ਗਏ। ਤਿੰਨ-ਚਾਰ ਦਿਨ ਵਿੱਚ ਭੋਗ ਵੀ ਪੈ

ਗਿਆ। ਉਨ੍ਹਾਂ ਦੇ ਸਸਕਾਰ ਵਿੱਚ ਅਤੇ ਅੰਤਿਮ ਅਰਦਾਸ ਵਿੱਚ ਮੈਂ ਵੀ ਸ਼ਾਮਲ ਹੋਇਆ ਸੀ। ਭਾਜੀ ਹੋਰੀਂ ਇਤਨੇ ਬੇਸੁਰਤੀ ਵਿੱਚ ਕੋਮਾ ਵਿੱਚ ਪਏ ਸਨ, ਉਨ੍ਹਾਂ ਨੂੰ ਕੋਈ ਸੁਧ ਨਹੀਂ ਕਿ ਕੋਈ ਭਾਣਾ ਵਰਤ ਗਿਆ ਹੈ।

ਜਗਦੀਸ਼ ਭਾਜੀ ਦੀ ਬਿਮਾਰੀ ਦੀ ਹਾਲਤ ਅਤੇ ਲੰਬੀ ਚੁੱਪ ਨੇ ਸਭ ਨੂੰ ਦੋਹਰੀ ਦੁਬਿਧਾ ਵਿੱਚ ਪਾ ਦਿੱਤਾ- ਇੱਕ ਉਨ੍ਹਾਂ ਦੀ ਚਿੰਤਾ ਦੂਜੀ ਵਰਿਆਮ ਪਰਚਾ ਤਿਆਰ ਕਰਨ ਦੀ ਚਿੰਤਾ। ਮੈਂ ਨਰੈਣ ਸਿੰਘ ਭਾਜੀ ਨੂੰ ਕਿਹਾ- "ਆਪਾਂ ਦੋਨੋਂ ਜਾਣੇ ਰਲ ਕੇ ਜਿੱਦਾਂ-ਕਿੱਦਾਂ ਵੀ ਪਰਚਾ ਤਿਆਰ ਕਰਦੇ ਰਹੀਏ... ਭਾਜੀ ਦਾ ਖਿਆਲ ਤਾਂ ਰਜਵੰਤ ਲੁਧਿਆਣੇ ਕਰਦੀ ਰਹੇਗੀ। ਅਪੋਲੋ ਵਿੱਚ ਜ਼ੇਰੇ-ਇਲਾਜ ਤਾਂ ਪਏ ਹੀ ਹਨ। ਉਨ੍ਹਾਂ ਦੇ ਸਿਰ ਉੱਪਰ ਸੱਚੇ ਪਾਤਸ਼ਾਹ ਦੀ ਅਪਾਰ ਕਿਰਪਾ ਹੋ ਰਹੀ ਹੈ ਤੇ ਡਾਕਟਰ ਪੂਰੇ ਤਨਦੇਹੀ ਨਾਲ ਉਨ੍ਹਾਂ ਦਾ ਇਲਾਜ ਕਰ ਰਹੇ ਹਨ!'' ਨਰੈਣ ਸਿੰਘ ਭਾਜੀ ਨੇ ਹਾਂ ਕਰ ਦਿੱਤੀ। ਫੇਰ ਸੰਤ ਤਾਰਾ ਸਿੰਘ ਅਨਜਾਣ ਹੋਰੀਂ ਸੰਪਾਦਕੀ ਲਿਖ ਕੇ ਦੇ ਜਾਂਦੇ ਤੇ ਬਾਕੀ ਮੈਟਰ ਦੀ ਚੋਣ ਕਰ ਜਾਂਦੇ। ਫੇਰ ਅਸੀਂ ਤਿੰਨ ਜਾਣੇ ਹੋ ਗਏ, ਰਜਵੰਤ ਵੀ ਸਾਡੇ ਨਾਲ ਹੱਥ ਵਟਾਉਣ ਲੱਗ ਪਈ। ਪਰ ਵਰਿਆਮ ਜੀ ਦੀ ਹਾਲਤ ਜਿਉਂ ਦੀ ਤਿਉਂ ਪਈ ਹੋਈ ਸੀ। ਕਿਸੇ ਕਿਸਮ ਦਾ ਬਿਮਾਰੀ ਨੂੰ ਫਰਕ ਨਹੀਂ ਸੀ ਪੈ ਰਿਹਾ। ਉਨ੍ਹਾਂ ਦੀ ਨਾਜ਼ੁਕ ਹਾਲਤ ਵਲ ਦੇਖ ਕੇ ਰਜਵੰਤ ਨੇ ਇੰਗਲੈਂਡ ਆਪਣੀਆਂ ਵੱਡੀਆਂ ਭੈਣਾਂ ਨੂੰ ਫੋਨ ਖੜਕਾ ਦਿੱਤੇ ਕਿ "ਭਾਜੀ ਦੀ ਹਾਲਤ ਠੀਕ ਨਹੀਂ, ਤੁਸੀਂ ਆ ਕੇ ਦੇਖ ਲਉ।'' ਦੋਨੋਂ ਪਰਵਾਰ ਆ ਖੜ੍ਹੋਏ; ਪਰ ਕਰ ਕੀ ਸਕਦੇ ਸਨ, ਕਰਨਾ ਤਾਂ ਡਾਕਟਰਾਂ ਨੇ ਹੀ ਸੀ। ਜਾਂ ਪ੍ਰਮਾਤਮਾ ਦੇ ਹੱਥ ਡੋਰੀਆਂ। ਡਾ. ਰਜਵੰਤ ਦੇ ਲਿਖਣ ਮੁਤਾਬਿਕ:

"ਉਂਝ ਤਾਂ ਮੌਤ ਮੇਰੇ ਪਿਤਾ ਜੀ ਸ. ਜਗਦੀਸ਼ ਸਿੰਘ ਵਰਿਆਮ ਦੇ ਸਿਰ ਤੇ ਪਿਛਲੇ ਸਵਾ ਸਾਲ ਤੋਂ ਮੰਡਰਾ ਰਹੀ ਸੀ, ਪਰ ਕੋਈ ਰੱਬੀ ਤਾਕਤ, ਰੂਹਾਨੀ ਸ਼ਕਤੀ ਉਸ ਮੌਤ ਨੂੰ ਉਹਨਾਂ ਦੇ ਨੇੜੇ ਆਉਣ ਤੋਂ ਪਰ੍ਹਾਂ ਧੱਕ ਰਹੀ ਸੀ; ਕਿਉਂਕਿ ਜਿਹੜੀ ਸਵਾਸਾਂ ਦੀ ਪੂੰਜੀ ਉਹ ਧੁਰੋਂ ਲਿਖਵਾ ਕੇ ਲਿਆਏ ਸਨ, ਉਹ ਅਜੇ ਖਤਮ ਨਹੀਂ ਸੀ ਹੋਈ। ਬਸ ਸਵਾਸਾਂ ਦੀ ਲੜੀ ਚੱਲ ਰਹੀ ਸੀ, ਜਿਹੜੀ ਹੌਲੀ-ਹੌਲੀ ਡੱਕੋ ਡੋਲੇ ਖਾਂਦੀ 4 ਮਾਰਚ 2017 ਨੂੰ ਰਾਤ ਸਵਾ ਦਸ ਵਜੇ ਥੰਮ ਗਈ। ਆਤਮਾ ਦਾ ਪ੍ਰਮਾਤਮਾ ਨਾਲ ਮੇਲ ਹੋ ਗਿਆ ਤੇ ਭਾਜੀ ਸਤਿਗੁਰੂ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ।''

ਗੱਲ ਫੇਰ ਆਪਣੀ ਕਰਨ ਲੱਗਾਂ- ਲਗਾਤਾਰ 23 ਸਾਲ ਜਗਦੀਸ਼ ਸਿੰਘ ਵਰਿਆਮ ਦੇ ਦਫਤਰ ਵਿੱਚ ਕੰਮ ਕਰਨ ਦੇ ਬਾਵਜੂਦ ਉਨ੍ਹਾਂ ਨਾਲ ਮੇਰੀ ਕੋਈ ਫੋਟੋ ਨਹੀਂ ਹੈ। ਸ੍ਰੀ ਭੈਣੀ ਸਾਹਿਬ ਮੇਲਿਆਂ ਤੇ ਵੀ ਸਾਲ ਵਿੱਚ ਦੋ ਵਾਰ ਜਾਂਦਾ ਰਿਹਾਂ, ਉੱਥੇ ਬੇਸ਼ੁਮਾਰ ਫੋਟੋ ਖਿੱਚ ਹੁੰਦੀਆਂ ਰਹੀਆਂ, ਪਰ ਕੋਈ ਮੌਕਾ ਹੀ ਨਹੀਂ ਬਣਿਆ। ਏਨਾ ਜ਼ਰੂਰ ਹੈ ਨਾਮਧਾਰੀ ਸੰਗਤਾਂ, ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਤਿਗੁਰੂ ਉਦੈ ਸਿੰਘ ਜੀ ਦੇ ਦਰਸ਼ਨ ਜ਼ਰੂਰ ਭਾਗਾਂ ਵਿੱਚ ਲਿਖੇ ਸਨ, ਰੱਜ ਰੱਜ ਕਰਦਾ ਰਿਹਾਂ। ਜਾਂ ਫੇਰ ਜਗਦੀਸ਼ ਸਿੰਘ ਵਰਿਆਮ ਨੇ ਮੈਨੂੰ ਚਾਰ ਅੱਖਰ ਲਿਖਣੇ ਸਿਖਾ ਦਿੱਤੇ। ਸਭ ਤੋਂ ਮੰਦਭਾਗੀ ਘਟਨਾ ਇਹ ਕਿ ਨਾ ਮੈਂ ਉਨ੍ਹਾਂ ਦੇ ਅੰਤਮ ਦਰਸ਼ਨ ਕਰ ਸਕਿਆ ਤੇ ਨਾ ਹੀ ਅੰਤਮ ਅਰਦਾਸ ਵਿੱਚ ਸ਼ਾਮਲ ਹੋ ਸਕਿਆ; ਕਿਉਂਕਿ ਮੈਨੂੰ ਵੀ ਦਿਲ ਦੀ ਬਿਮਾਰੀ ਲੱਗ ਚੁਕੀ ਸੀ ਤੇ ਉਥੇ ਤਕ ਜਾਣਾ ਮੇਰੇ ਲਈ ਔਖਾ ਸੀ।

ਆਖਰ ਮਾਰਚ 2017 ਦਾ ਪਰਚਾ ਤਿਆਰ ਕਰਵਾ ਕੇ, ਡਾਕੇ ਪਾ ਕੇ ਵਰਿਆਮ ਜੀ ਦੇ ਅਕਾਲ ਚਲਾਣਾ ਕਰ ਜਾਣ ਤੋਂ ਬਾਅਦ ਮੈਂ ਵੀ, 'ਵਰਿਆਮ ਮਾਸਿਕ' ਨੂੰ ਅਲਵਿਦਾ ਕਰ ਆਇਆ। ਇਹ ਸੀ 23 ਸਾਲ ਦੀ ਮੇਰੀ ਕਹਾਣੀ। ਸਾਧੂ ਸਿੰਘ ਕਿਸਾਨ ਦੀਆਂ ਕੁਝ ਲਾਈਨਾਂ ਚੇਤੇ ਆ ਰਹੀਆਂ ਹਨ, ਜਿਹੜੀਆਂ ਉਨ੍ਹਾਂ ਵਰਿਆਮ ਜੀ ਦੇ ਸ਼ਰਧਾਂਜਲੀ ਸਮਾਗਮ ਸਮੇਂ ਬੋਲੀਆਂ ਸਨ-

- ਓਏ ਵਰਿਆਮ, ਤੂੰ ਚੰਗਾ ਵੀਰਾ,
  ਰਾਹੇ ਤੁਰਦਿਆਂ ਪੱਲਾ ਖਿਸਕਾ ਗਿਆ ਏਂ।
- ਮਸਾਂ ਮਸਾਂ ਤੇਰੇ ਸੰਗ ਤੁਰਨ ਲੱਗੇ,
  ਜਾਚ ਤੁਰਨ ਦੀ ਸਾਨੂੰ ਸਿਖਾ ਗਿਆ ਏਂ।
- ਜਿਨ੍ਹਾਂ ਕਾਗਜ਼ ਤੇ ਕਦੇ ਨਾ ਲੀਕ ਪਾਈ,
  ਨਾਮ ਲੇਖਕਾਂ ਵਿਚ ਲਿਖਾ ਗਿਆ ਏਂ।
  ਓ ਮੇਰੇ ਜਿਹੇ ਕਿਸਾਨ ਜਟਵੈੜ ਜਿਹੜੇ,
  ਉਨ੍ਹਾਂ ਕੋਲੋਂ ਕਿਤਾਬਾਂ ਲਿਖਵਾ ਗਿਆ ਏਂ।
  ਅਸੀਂ ਕਈ ਤੈਥੋਂ ਪਹਿਲਾਂ ਜਾਣ ਵਾਲੇ,
  ਬਿਨਾਂ ਪੁਛਿਆਂ ਵਾਰੀ ਬਦਲਾ ਗਿਆ ਏਂ।

# ਸ੍ਰੀ ਜਪੁਜੀ ਸਾਹਿਬ ਦਾ ਸੁਖੈਨ ਉਰਦੂ ਨਜ਼ਮ ਵਿੱਚ ਟੀਕਾ

ਟੀਕਾਕਾਰ:- **ਖਾਨ ਬਹਾਦਰ ਖਵਾਜਾ ਦਿਲ ਮੁਹੰਮਦ ਐਮ.ਏ.**

ਗੁਰਮੁਖੀ ਲਿੱਪੀਕਾਰ:- **ਗਿਆਨੀ ਗੁਰਚਰਨ ਸਿੰਘ ਅੰਮ੍ਰਿਤਸਰ**

**ਥਾਪਿਆ ਨ ਜਾਇ ਕੀਤਾ ਨ ਹੋਇ॥**

ਕੌਣ ਕਰੇ ਬੁਤ ਕਾਇਮ[੧] ਉਸ ਕਾ, ਕੌਣ ਬਨਾਣੇ ਵਾਲਾ ਹੈ।

**ਆਪੇ ਆਪਿ ਨਿਰੰਜਨੁ ਸੋਇ॥**

ਆਪ ਸੇ ਆਪ ਨਿਰੰਜਨ[੨] ਹੈ ਵੁਹ, ਇਸ ਮਾਇਆ ਸੇ ਬਾਲਾ[੩] ਹੈ।

**ਜਿਨਿ ਸੇਵਿਆ ਤਿਨਿ ਪਾਇਆ ਮਾਨੁ॥**

ਜੋ ਪੂਜੇ ਹੋ ਮਾਨ[੪] ਉਸੀ ਕਾ, ਪੂਜਾ ਮਾਨ ਕਾ ਜ਼ੀਨਾ[੫] ਹੈ।

**ਨਾਨਕ ਗਾਵੀਐ ਗੁਣੀ ਨਿਧਾਨੁ॥**

ਹਮਦ[੬] ਕਰ ਉਸ ਕੀ 'ਨਾਨਕ', ਜੋ ਸਭ ਫਸਫੋਂ[੭] ਕਾ ਗੰਜੀਨਾ[੮] ਹੈ।

**ਗਾਵੀਐ ਸੁਣੀਐ ਮਨਿ ਰਖੀਐ ਭਾਉ॥**

ਹਮਦ[੬] ਭੀ ਕਰ ਤੂੰ ਹਮਦ[੬] ਭੀ ਸੁਣ, ਜਬ ਮਨ ਮੇਂ ਪ੍ਰੇਮ ਬਸਾਏਗਾ।

**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥**

ਸਭ ਤੇਰੇ ਦੁਖ ਦੂਰ ਹਟਾ ਕਰ, ਸੁਖ ਕੇ ਘਰ ਲੇ ਜਾਏਗਾ।

**ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥**

ਗੁਰ ਕੀ ਬਾਤੇਂ ਨਾਦ[੯] ਸਮਝ ਲੇ, ਗੁਰ ਕੀ ਬਾਤੇਂ ਵੇਦ ਸਮਝ।
ਗੁਰਮੁਖ ਮੇਂ ਵੁਹ ਆਪ ਸਮਾਇਆ, ਗੁਰਮੁਖ ਕਾ ਯੇਹ ਭੇਦ ਸਮਝ।

**ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥**

ਈਸ਼ੂਰ, ਵਿਸ਼ਨੂੰ, ਬ੍ਰਹਮਾ ਤੀਨੋਂ ਮਜ਼ਹਰ[੧੦] ਗੁਰ ਕੀ ਕੁਦਰਤ ਕੇ।
ਸੁਰਸਤੀ, ਲਖਮੀ, ਪਾਰਬਤੀ ਸਭ, ਨਾਮ ਹੈਂ ਗੁਰ ਕੀ ਕੁਵਤ[੧੧] ਕੇ।

**ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥**

ਜਾਨੂੰ ਭੀ ਗਰ ਉਸ ਕੀ ਬਾਤੇਂ, ਕਿਉਂ ਕਰ ਖੋਲ੍ਹ ਸੁਨਾਊਂ ਮੈਂ।
ਕਿਉਂ ਕਰ ਬਾਤ ਸੁਨਾਊਂ ਉਸ ਕੀ, ਲਫ਼ਜ਼ ਕਹਾਂ ਸੇ ਲਾਊਂ ਮੈਂ।

**ਗੁਰਾ ਇਕ ਦੇਹਿ ਬੁਝਾਈ॥**

ਐ ਗੁਰ ਮੁਝ ਕੋ ਗਿਆਨ ਅਤਾ[੧੨] ਕਰ, ਏਕ ਅਹਦ[੧੩] ਕੋ ਪਾਊਂ ਮੈਂ।

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥੫॥**

ਸਭ ਦੁਨੀਆਂ ਕਾ ਏਕ ਹੀ ਦਾਤਾ, ਉਸ ਕੋ ਭੂਲ ਨ ਜਾਉਂ ਮੈਂ॥੫॥

੧. ਸਥਾਪਤ ਕਰੇ। ੨. ਮਾਇਆ ਤੋਂ ਰਹਿਤ। ੩. ਉੱਚਾ। ੪. ਇੱਜ਼ਤ। ੫. ਸ਼ੋਭਾ। ੬. ਉਸਤਤੀ। ੭. ਸਿਫਤਾਂ। ੮. ਖਜ਼ਾਨਾ। ੯. ਸ਼ਬਦ। ੧੦. ਪ੍ਰਗਟਾਅ। ੧੧. ਸ਼ਕਤੀ। ੧੨. ਬਖਸ਼, ਦੇਹ। ੧੩. ਇਕ ਮਾਤ੍ਰ ਈਸ਼ਵਰ।

**ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥**

ਤੀਰਥ ਕਾ ਇਸ਼ਨਾਨ ਯਹੀ ਹੈ, ਅਪਨੇ ਰੱਬ ਕੇ ਭਾਊਂ[੧] ਮੈਂ।
ਰਬ ਕੋ ਆਪ ਨ ਭਾਊਂ[੧] ਮੈਂ, ਤੋ ਤੀਰਥ ਖਾਕ ਨਹਾਊਂ ਮੈਂ।

**ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥**

ਜੋ ਜੋ ਮਖਲੂਕਾਤ[੨] ਹੂਈ, ਸਭ ਮੈਂ ਨੇ ਦੇਖੀ ਭਾਲੀ ਹੈ।
ਅੱਛੇ ਕਰਮ ਨ ਹੋਂ ਜਬ ਪੱਲੇ, ਹਾਥ ਜਜ਼ਾ[੩] ਸੇ ਖਾਲੀ ਹੈ।

**ਮਤਿ ਵਿਚਿ ਰਤਨ ਜਵਾਹਰ ਮਾਣਿਕ**

**ਜੇ ਇਕ ਗੁਰ ਕੀ ਸਿਖ ਸੁਣੀ॥**

ਹੀਰੇ, ਲਾਲ, ਜਵਾਹਰ ਸਭ, ਦਾਨਸ਼[੪] ਮੇਂ ਅਪਨੇ ਪਾਏ ਤੂ॥
ਗੁਰ ਕੀ ਏਕ ਹਿਦਾਇਤ[੫] ਸੁਣ ਕਰ, ਕਾਮ ਮੇਂ ਜਬ ਲੇ ਆਏ ਤੂ॥

**ਗੁਰਾ ਇਕ ਦੇਹਿ ਬੁਝਾਈ॥**

ਐ ਗੁਰ ਮੁਝ ਕੋ ਗਿਆਨ ਅਤਾ ਕਰ[੬], ਏਕ ਅਹਦ[੭] ਕੋ ਪਾਊ ਮੈਂ।

**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥੬॥**

ਸਭ ਦੁਨੀਆਂ ਕਾ ਏਕ ਹੀ ਦਾਤਾ, ਉਸ ਕੋ ਭੂਲ ਨ ਜਾਊਂ ਮੈਂ॥੬॥

੧. ਚੰਗਾ ਲਗਾ। ੨. ਸ੍ਰਿਸ਼ਟੀ। ੩. ਪੁੰਨ-ਫਲ। ੪. ਬੁਧੀ। ੫. ਸਿੱਖਿਆ। ੬. ਬਖਸ਼, ਦੇਹ। ੭. ਇਕ ਮਾਤ੍ਰ ਈਸ਼ਵਰ।

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥**

ਚਾਰ ਜੁਗੋਂ ਕੇ ਅਰਸੇ ਜਿਤਨੀ, ਉਮਰ ਜੋ ਪਾਏ ਦੁਨੀਆਂ ਮੇਂ।
ਉਸ ਸੇ ਭੀ ਦਹ ਚੰਦ[੧] ਅਗਰ ਹੋ, ਜੀਤਾ ਜਾਏ ਦੁਨੀਆਂ ਮੇਂ।

**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥**

ਹਰ ਸੂ[੨] ਨੌਂ ਅਕਲੀਮੋਂ[੩] ਪਰ, ਦੁਨੀਆਂ ਮੇਂ ਉਸ ਕਾ ਨਾਮ ਚਲੇ।
ਆਪ ਚਲੇ ਤੋ ਅਰਦਲ[੪] ਮੇਂ, ਸਾਥ ਉਸਕੇ ਖਲਕ[੫] ਤਮਾਮ ਚਲੇ।

**ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥**

ਉਸ ਕਾ ਨਾਮ ਭੀ ਊਂਚਾ ਹੋ, ਔਰ ਸ਼ਹਰਤ[੬] ਭੀ ਹਰਜਾਈ[੭] ਹੋ।
ਨਾਮਵਰੀ ਕੇ ਸਾਥ ਹੀ ਉਸਨੇ, ਸ਼ੋਭਾ ਸਭ ਮੇਂ ਪਾਈ ਹੋ।

**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥**

ਜਿਸ ਪਰ ਰੱਬ ਕੀ ਮੇਹਰ ਨ ਹੋ, ਜੋ ਚਸ਼ਮ-ਕਰਮ[੮] ਸੇ ਦੂਰ ਰਹੇ।
ਬਾਤ ਨ ਉਸ ਕੀ ਪੂਛੇ ਕੋਈ, ਰਾਂਦਹ[੯] ਹੋ ਮਕਹੂਰ[੧੦] ਰਹੇ।

**ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥**

ਕੀੜੋਂ ਮੇਂ ਇਕ ਕੀੜੇ ਜੈਸਾ, ਉਸ ਕੋ ਲੋਗ ਬਨਾਏਂਗੇ।
ਜੋ ਖੁਦ ਪਾਪੀ ਦੋਸ਼ੀ ਹੈਂ, ਵੁਹ ਉਸ ਪਰ ਦੋਸ਼ ਲਗਾਏਂਗੇ।

**ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥**

'ਨਾਨਕ' ਵੁਹ ਰੱਬ ਐਸਾ ਹੈ, ਜੋ ਨਿਰਗੁਨ ਕੋ ਗੁਨ ਦੇਤਾ ਹੈ।
ਗੁਨ ਵਾਲਾ ਇਨਸਾਨ ਹਮੇਸ਼ਾਂ, ਉਸ ਸੇ ਸਭ ਗੁਨ ਲੇਤਾ ਹੈ।

**ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥**

ਕੋਈ ਨ ਸੂਝੇ ਐਸਾ, ਪੂਰੇ ਜੋ ਉਸ ਕੇ ਅਹਿਸਾਨ ਕਰੇ।
ਕੋਈ ਨ ਸੂਝੇ ਐਸਾ, ਜੋ ਉਸ ਦਾਤਾ ਕੋ ਗੁਨਵਾਨ ਕਰੇ॥੭॥

੧. ਦਸ ਗੁਣਾਂ। ੨. ਹਰ ਪਾਸੇ। ੩. ਨੌਂ ਖੰਡ ਪ੍ਰਿਥਵੀ। ੪. ਅਧੀਨ ਹੋ ਕੇ। ੫. ਦੁਨੀਆਂ। ੬. ਮਸ਼ਹੂਰੀ। ੭. ਚਾਰੋਂ ਤਰਫ। ੮. ਕ੍ਰਿਪਾ ਦ੍ਰਿਸ਼ਟੀ। ੯. ਤਿਆਗਿਆ ਹੋਇਆ। ੧੦. ਪ੍ਰਕੋਪ ਵਿੱਚ ਪਿਆ।

# ਸ੍ਰੀ ਸਤਿਗੁਰੂ ਰਾਮ ਸਿੰਘ ਮਹਾਰਾਜ ਦਾ 204ਵਾਂ ਪ੍ਰਕਾਸ਼ ਪੁਰਬ - ਪ੍ਰੈਸ ਰਿਪੋਰਟ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਪੀਠ, ਤੁਲਨਾਤਮਕ ਧਰਮ ਦਰਸ਼ਨ ਵਿਭਾਗ ਸਮਪੂਰਨਾਨੰਦ ਸੰਸਕ੍ਰਿਤ ਵਿਸ਼ਵ ਵਿਦਿਆਲਾ, ਵਾਰਾਨਸੀ ਵਲੋਂ 7 ਫਰਵਰੀ 2020 ਨੂੰ ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵਿਦਿਆਲਾ ਦੇ ਯੋਗ ਸਾਧਨਾ ਕੇਂਦਰ ਦੇ ਹਾਲ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਮਹਾਰਾਜ ਦਾ 204ਵਾਂ ਪ੍ਰਕਾਸ਼ ਪੁਰਬ "ਭਾਰਤੀਅ ਸੰਸਕ੍ਰਿਤੀ ਮੇਂ ਸਮਤਵ ਬੋਧ" ਵਿਸ਼ੇ ਤੇ ਸੈਮੀਨਾਰ ਦੇ ਰੂਪ ਵਿੱਚ ਮਨਾਇਆ ਗਿਆ। ਇਸ ਸੈਮੀਨਾਰ ਦੇ ਮੁਖ ਬੁਲਾਰੇ ਸਰਦਾਰ ਹਰਭਜਨ ਸਿੰਘ ਦਿਓਲ, ਰਾਸ਼ਟਰੀ ਸੰਯੋਜਕ, ਪੰਜਾਬੀ ਸਭਿਆਚਾਰ - ਰਾਸ਼ਟਰੀ ਸਿੱਖ ਸੰਗਤ ਨਵੀਂ ਦਿੱਲੀ, ਮੁਖ ਮਹਿਮਾਨ ਪ੍ਰੋ. ਅਸ਼ੋਕ ਜੈਨ, ਪੂਰਵ ਵਿਭਾਗ ਮੁਖੀ, ਬੁੱਧ ਜੈਨ ਦਰਸ਼ਨ ਵਿਭਾਗ ਕਾਸ਼ੀ ਹਿੰਦੂ ਵਿਸ਼ਵਵਿਦਿਆਲਾ, ਵਾਰਾਨਸੀ ਅਤੇ ਪ੍ਰਧਾਨ ਪ੍ਰੋ. ਰਾਜਾਰਾਮ ਸ਼ੁਕਲ ਚਾਂਸਲਰ, ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵਵਿਦਿਆਲਾ ਵਾਰਾਨਸੀ ਰਹੇ।

ਸਮਾਗਮ ਦੇ ਮੁਖ ਵਕਤਾ ਨੇ ਸਿੱਖ ਪਰੰਪਰਾ ਵਿੱਚ ਸਮਾਨਤਾ ਦੀ ਭਾਵਨਾ ਨੂੰ ਗੁਰੂ ਨਾਨਕ ਬਾਣੀ ਦੇ ਰਾਹੀਂ ਦੱਸਿਆ ਕਿ 'ਏਕ ਨੂਰ ਤੇ ਸਬ ਜਗ ਉਪਜਿਆ' - ਇਹ ਸਾਰਾ ਸੰਸਾਰ ਇਕ ਨੂਰ ਤੋਂ ਉਪਜਿਆ ਹੈ। ਗੁਰੂ ਨਾਨਕ ਨੇ ਸਮਾਜ ਵਿੱਚ ਸਮਾਨਤਾ ਦੀ ਸਥਾਪਨਾ ਦੇ ਲਈ ਵੰਡ ਛਕਣ ਦੀ ਜੋ ਰੀਤ ਚਲਾਈ ਉਹ ਲੰਗਰ ਦੇ ਰੂਪ ਵਿੱਚ ਅਜ ਵੀ ਸਮਾਜ ਵਿੱਚ ਸਮਾਨਤਾ ਦੀ ਮਿਸਾਲ ਕਾਇਮ ਰਖਦੀ ਹੈ। ਗੁਰਦੁਆਰਿਆਂ ਵਿੱਚ ਸਭ ਬਰਾਬਰ ਹਨ, ਨਾ ਕੋਈ ਉੱਚਾ ਹੈ, ਨਾ ਕੋਈ ਨੀਵਾਂ ਹੈ। ਲੰਗਰ ਵਿੱਚ ਸਾਰਿਆਂ ਨੂੰ ਇਕ ਨਜ਼ਰ ਨਾਲ ਵੇਖਣ ਦੀ ਭਾਵਨਾ ਮੌਜੂਦ ਰਹਿੰਦੀ ਹੈ। ਨਾਮਧਾਰੀ ਪਰੰਪਰਾ ਦੇ ਗੁਰੂ, ਗੁਰੂ ਰਾਮ ਸਿੰਘ ਜੀ ਨੇ ਵੀ ਇਸੇ ਸਮਾਨਤਾ ਦੇ ਆਧਾਰ ਤੇ ਆਪਣੇ ਸੰਗਠਨ ਨੂੰ ਸਥਾਪਿਤ ਕਰਕੇ ਸਮਾਜ ਵਿੱਚ ਜੋ ਕਰਾਂਤੀ ਲਿਆਉਂਦੀ ਉਹ ਸ਼ਲਾਘਾਯੋਗ ਹੈ। ਸਮਾਜ ਹਮੇਸ਼ਾ ਉਨ੍ਹਾਂ ਦਾ ਰਿਣੀ ਰਹੇਗਾ।

ਨਾਮਧਾਰੀ ਸਮਾਜ ਸਿਰਫ ਆਪਣੇ ਪਹਿਰਾਵੇ ਵਿੱਚ ਥੋੜ੍ਹਾ ਵੱਖਰਾ ਹੈ ਪਰ ਸਿੱਖੀ ਦੀ ਮਰਿਆਦਾ ਪਾਲਣ ਕਰਨ ਵਿੱਚ ਗੁਰੂ ਰਾਮ ਸਿੰਘ ਜੀ ਦਾ ਯੋਗਦਾਨ ਨਾ-ਭੁੱਲਣਯੋਗ ਹੈ। ਆਪਣੀ ਕਵਿਤਾ ਦੇ ਰਾਹੀਂ ਮੁਖ ਬੁਲਾਰੇ ਨੇ ਸਭ ਨੂੰ ਮਿਲ ਜੁਲ ਕੇ, ਜਾਤੀ ਵਰਨ ਦੇ ਭੇਦ ਭਾਵ ਨੂੰ ਮਿਟਾ ਕੇ ਸਮਾਜ ਵਿੱਚ ਰਲ ਮਿਲ ਕੇ ਰਹਿਣ ਦਾ ਸੁਨੇਹਾ ਦਿੱਤਾ। ਮੁਖ ਬੁਲਾਰੇ ਨੇ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੀ ਸੰਤ ਪਰੰਪਰਾ ਨੂੰ ਬਿਆਨ ਕਰਦੇ ਹੋਏ ਗੁਰੂ ਨਾਨਕ ਜੀ ਵਲੋਂ ਸਮਾਜ ਵਿੱਚ ਸਮਾਨਤਾ, ਪ੍ਰੇਮ ਸਦਭਾਵਨਾ ਆਦਿ ਸਦਗੁਣਾਂ ਦਾ ਪ੍ਰਚਾਰ-ਪ੍ਰਸਾਰ ਕਰਨ ਲਈ ਨਾਮਧਾਰੀ ਸੰਪਰਦਾ ਦੀ ਸਥਾਪਨਾ ਦੇ ਉਦੇਸ਼ਾਂ ਤੇ ਚਾਨਣਾ ਪਾਇਆ। ਆਪਣੀ ਕਵਿਤਾ ਰਾਹੀਂ ਉਹਨਾਂ ਨੇ ਸੁਨੇਹਾ ਦਿੱਤਾ ਕਿ ਸਾਰੇ ਜੀਵ ਆਪਸ ਵਿੱਚ ਜੇਕਰ ਮਿਲ ਜੁਲ ਕੇ ਰਹਿਣਗੇ ਤਾਂ ਜੀਵਨ ਵਿੱਚ ਸੁਖ ਸਮਰਿੱਧੀ ਨੂੰ ਪ੍ਰਾਪਤ ਕਰਕੇ ਸਦਗਤੀ ਨੂੰ ਵੀ ਪ੍ਰਾਪਤ ਹੋਣਗੇ। ਮੁਖ ਮਹਿਮਾਨ ਨੇ ਆਪਣੇ ਭਾਸ਼ਣ ਦਾ ਅਰੰਭ ਸ਼ੁਕਲ ਯਜੁਰਵੇਦ ਦੇ ਵੈਦਿਕ ਮੰਤਰ ਨਾਲ ਕੀਤਾ ਜਿਸ ਵਿਚ ਉਨ੍ਹਾਂ ਨੇ ਸਮਾਨਤਾ ਦੀ ਭਾਵਨਾ ਦਾ ਸੁਨੇਹਾ ਦਿੰਦੇ ਹੋਏ ਦੱਸਿਆ ਕਿ ਸਾਰਾ ਸੰਸਾਰ ਸਾਡਾ ਮਿੱਤਰ ਹੈ, ਪਰਵਾਰ ਹੈ। ਗੀਤਾ ਵਿੱਚ ਸਮਤਾ ਯੋਗ ਦੀ ਵਿਆਖਿਆ ਕਰਦੇ ਹੋਏ ਮੁਖ ਮਹਿਮਾਨ ਨੇ ਕਿਹਾ ਕਿ ਜੀਵਨ ਦੇ ਹਰ ਖੇਤਰ ਵਿੱਚ ਸਮਾਨਤਾ ਦੀ ਭਾਵਨਾ ਹੋਣੀ ਚਾਹੀਦੀ ਹੈ ਅਤੇ ਨਾਮਧਾਰੀ ਸਮਾਜ ਵਿੱਚ ਸਮਾਨਤਾ ਦਾ ਵਿਵਹਾਰਿਕ ਰੂਪ ਦੇਖਣ ਨੂੰ ਮਿਲਦਾ ਹੈ। ਸਤਿਗੁਰੂ ਸਾਹਿਬਾਨ ਨੂੰ ਬਾਰ-ਬਾਰ ਯਾਦ ਕਰਦੇ ਰਹਿਣਾ ਚਾਹੀਦਾ ਹੈ।



ਪੀਠ ਦੀ ਜਾਣ ਪਛਾਣ ਕਰਵਾਉਂਦੇ ਹੋਏ ਨਿਰਦੇਸ਼ਿਕਾ ਡਾ. ਰੇਣੂ ਦਵਿਵੇਦੀ ਨੇ ਕਿਹਾ ਕਿ ਨਾਮਧਾਰੀ ਪਰੰਪਰਾ ਵਿੱਚ ਹਰ ਪੱਧਰ ਤੇ ਸਮਾਨਤਾ ਦਾ ਬੋਧ ਹੁੰਦਾ ਹੈ। ਗੁਰੂ ਰਾਮ ਸਿੰਘ ਜੀ ਨੇ ਸਮਾਜ ਵਿੱਚ ਜਾਤੀ ਤੇ ਲਿੰਗ ਭੇਦ ਤੋਂ ਉੱਪਰ ਉੱਠ ਕੇ ਇਕ ਅਜਿਹੇ ਸਮਾਜ ਦਾ ਸਪਨਾ ਵੇਖਿਆ ਸੀ ਜਿਸ ਵਿੱਚ ਹਰੇਕ ਵਿਅਕਤੀ ਉੱਚੇ ਸੁੱਚੇ ਆਚਰਨ ਵਾਲਾ ਹੋਵੇ। ਉਸ ਵਿੱਚ ਆਤਮਬਲ ਹੋਵੇ। ਦੇਸ਼ ਅਤੇ ਕੌਮ ਉੱਪਰ ਆਪਣਾ ਸਭ ਕੁਝ ਕੁਰਬਾਨ ਕਰਨ ਦੀ ਸ਼ਕਤੀ ਹੋਵੇ ਅਤੇ ਨਾਲ ਹੀ ਪਰਮਾਤਮਾ ਅਤੇ ਸਤਿਗੁਰੂ ਦੇ ਉੱਪਰ ਅਟੱਲ ਸ਼ਰਧਾ ਅਤੇ ਵਿਸ਼ਵਾਸ ਹੋਵੇ।

ਪ੍ਰਧਾਨਗੀ ਭਾਸ਼ਣ ਵਿੱਚ ਯੂਨੀਵਰਸਿਟੀ ਦੇ ਚਾਂਸਲਰ ਪ੍ਰੋ. ਰਾਜਾ ਰਾਮ ਸ਼ੁਕਲ ਜੀ ਨੇ ਕਿਹਾ ਕਿ ਇਨ੍ਹਾਂ ਪ੍ਰੋਗਰਾਮਾਂ ਕਰਕੇ ਹੀ ਸਾਡੇ ਸੰਪਰਦਾ ਸਿਧਾਂਤ ਆਦਿ ਸੁਰਖਿਅਤ ਹਨ। ਇਸ ਪੀਠ ਦੇ ਪ੍ਰੋਗਰਾਮਾਂ ਦੁਆਰਾ ਵਿਸ਼ਵ ਵਿਦਿਆਲੇ ਦਾ ਮਾਨ ਲਗਾਤਾਰ ਵੱਧ ਰਿਹਾ ਹੈ। ਮਹਿਮਾਨਾਂ ਦਾ ਸਵਾਗਤ ਦਰਸ਼ਨ ਵਿਭਾਗ ਮੁਖੀ ਪ੍ਰੋ. ਹਰੀਪ੍ਰਸਾਦ ਅਧਿਕਾਰੀ ਨੇ ਕੀਤਾ। ਪ੍ਰੋਗਰਾਮ ਦਾ ਸੰਚਾਲਨ ਡਾ. ਰੇਣੂ ਦਵਿਵੇਦੀ ਨੇ ਅਤੇ ਧੰਨਵਾਦ ਸ੍ਰੀ ਮਨਜੀਤ ਸਿੰਘ ਡੰਗ ਨੇ ਕੀਤਾ।

ਇਸ ਸਮਾਗਮ ਵਿੱਚ ਮੁਖ ਰੂਪ ਵਿੱਚ ਪ੍ਰੋ. ਸ਼ਸ਼ੀਰਾਨੀ, ਪ੍ਰੋ. ਕਮਲਾਕਾਂਤ, ਪ੍ਰੋ. ਸ਼ੈਲੇਸ਼ ਮਿਸ਼ਰ, ਪ੍ਰੋ. ਦੁਰਗਾ ਨੰਦਨ, ਪ੍ਰੋ. ਚਾਵਲਾ, ਪ੍ਰੋ. ਰਮੇਸ਼ ਨੇਗੀ, ਪ੍ਰੋ. ਰਾਮਪੂਜਨ ਪਾਂਡੇ, ਪ੍ਰੋ. ਵਿਧੂ ਦਵਿਵੇਦੀ, ਡਾ. ਵਿਜੈ ਪਾਂਡੇ, ਡਾ. ਵਿਦਿਆਚੰਦਰਾ ਆਦਿ ਉਪਸਥਿਤ ਸਨ।

# ਨਾਮਧਾਰੀ ਜੋੜ ਮੇਲਾ ਮਾਈਸਰਖਾਨਾਂ (ਬਠਿੰਡਾ)

- ਗੁਰੂ ਸਾਹਿਬਾਨ ਨੇ ਗੁਰਬਾਣੀ ਕਿਸੇ ਇਕ ਸੰਪ੍ਰਦਾ ਵਾਸਤੇ ਨਹੀਂ ਉਚਾਰੀ - ਸਤਿਗੁਰੂ ਜੀ
- ਸਤਿਗੁਰੂ ਰਾਮ ਸਿੰਘ ਜੀ ਨੇ ਜੰਗੇ ਆਜ਼ਾਦੀ ਦਾ ਮੁੱਢ ਬੰਨਿਆਂ - ਮਾਨਸ਼ਾਹੀਆ
- ਸ੍ਰੀ ਸਤਿਗੁਰੂ ਜੀ ਦਾ ਬ੍ਰਾਹਮੱਣ ਸਭਾ ਵੱਲੋਂ ਸਨਮਾਨ
- ਹੋਲੇ ਦੇ ਦਿਵਾਨ, ਕੀਰਤਨ ਅਤੇ ਵਿਦਵਾਨਾਂ ਵੱਲੋਂ ਕੂਕਾ ਸੰਗਰਾਮ ਦੇ ਸ਼ਹੀਦਾਂ ਨੂੰ ਸ਼ਰਧਾਂਜਲੀਆਂ

**ਰਾਮਪੁਰਾ ਫੂਲ**:- ਮਾਈਸਰਖਾਨਾਂ ਬਠਿੰਡੇ ਜ਼ਿਲ੍ਹੇ ਦਾ ਪੁਰਾਤਨ ਇਤਿਹਾਸਕ ਪਿੰਡ ਹੈ। ਇਸ ਪਿੰਡ ਵਿੱਚ ਮਾਤਾ ਦਾ ਪ੍ਰਾਚੀਨ ਇਤਿਹਾਸਕ ਮੰਦਰ ਹੈ ਜੋ ਸਮੁੱਚੇ ਭਾਰਤ ਵਿੱਚ ਮਸ਼ਹੂਰ ਹੈ। 12 ਅਪਰੈਲ 1857 ਈ. ਨੂੰ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਕੂਕਾ ਅੰਦੋਲਨ ਦੀ ਨੀਂਹ ਰੱਖੀ ਤਾਂ ਪੰਜਾਬ ਵਿੱਚ ਪਿੰਡਾਂ ਦੇ ਪਿੰਡ ਲੋਕ ਨਾਮਧਾਰੀ ਸਜ ਗਏ। ਮਾਈਸਰਖਾਨੇ ਦੀ ਮਾਈ ਅਤਰੀ ਨੇ ਵੀ ਕੂਕਾ ਅੰਦਰੋਨ ਦਾ ਬਹੁਤ ਪ੍ਰਚਾਰ ਕੀਤਾ ਤੇ ਮਾਈਸਰਖਾਨਾਂ ਸਮੁੱਚਾ ਨਗਰ ਨਾਮਧਾਰੀ ਸਜ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਵਕਤ ਮਾਈਸਰਖਾਨਾਂ ਵਿਖੇ ਨਾਮਧਾਰੀ ਸਮਾਗਮ ਹੁੰਦੇ ਰਹੇ। ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ 1991-92 ਈ. ਵਿੱਚ ਇੱਥੇ ਭਾਰੀ ਸਮਾਗਮ ਹੋਇਆ। ਸਾਨੂੰ ਰਾਮਪੁਰਾ ਫੂਲ ਨਾਮਧਾਰੀ ਵਿਦਿਅਕ ਜੱਥਾ ਦੇ ਨੌਜਵਾਨਾਂ ਨੂੰ ਰਾਮਪੁਰਾ ਫੂਲ ਦੇ ਸ਼ਹੀਦੀ ਸਮਾਗਮ ਸਮੇਂ ਲਗਭਗ ਹਰ ਵਰ੍ਹੇ ਛਿਮਾਹੀਂ ਮਾਈਸਰਖਾਨੇ ਜਾਣ ਦਾ ਸੁਭਾਗ ਪ੍ਰਾਪਤ ਹੁੰਦਾ ਰਹਿੰਦਾ ਹੈ। ਹਾਜਰਾ ਹਜ਼ੂਰ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਮਾਈਸਰਖਾਨੇ ਦੇ ਆਪਣੇ ਸੇਵਕਾਂ ਦੀ ਦਿਲੀ ਰੂਹ ਦੀ ਮੰਗ ਨੂੰ ਆਪਣੇ ਆਪ ਪ੍ਰਵਾਨ ਕੀਤਾ। ਮਾਈਸਰਖਾਨੇ ਦੇ ਮੇਲੇ ਦੀ ਪ੍ਰਵਾਨਗੀ ਮਿਲਦਿਆਂ ਹੀ ਮਾਲਵੇ ਦੀ ਸੰਗਤ ਵਿੱਚ ਖੁਸ਼ੀ ਦੀ ਲਹਿਰ ਦੌੜ ਗਈ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ 19 ਮਾਰਚ 2020 ਦਾ ਦਿਨ ਮੇਲੇ ਲਈ ਬਖਸ਼ਿਸ਼ ਕੀਤਾ ਸੀ। ਮਾਈਸਰਖਾਨੇ ਦੀ ਸਮੁੱਚੀ ਸੰਗਤ ਨੇ ਨਾਮਧਾਰੀ ਜੋੜ ਮੇਲੇ ਲਈ ਕਮਰਕੱਸੇ ਕਸ ਲਏ।

19 ਮਾਰਚ ਨੂੰ ਸਿੱਖੀ ਰਹਿਤ ਮਰਿਯਾਦਾ ਦੇ ਸੰਸਥਾਪਕ ਸਤਿਗੁਰੂ ਰਾਮ ਸਿੰਘ ਜੀ ਦੇ ਵਰੋਸਾਏ ਭਾਰਤ ਦੇ ਆਜਾਦੀ ਸੰਘਰਸ਼ ਦੇ ਪਹਿਲੇ ਮਰਜੀਵੜੇ ਸੂਰਬੀਰਾਂ ਨੂੰ ਸਮਰਪਿਤ ਹਾਜਰਾ ਹਜ਼ੂਰ ਸਤਿਗੁਰੂ ਉਦੈ ਸਿੰਘ ਜੀ ਦੀ ਪਾਵਨ ਹਜ਼ੂਰੀ ਵਿੱਚ ਭਾਰੀ ਨਾਮਧਾਰੀ ਜੋੜ ਮੇਲਾ ਹੋਇਆ। ਇਹ ਮੇਲਾ ਪ੍ਰਾਂਤੀਆ ਬ੍ਰਾਹਮਣ ਸਭਾ ਦੇ ਵਿਸ਼ਾਲ ਵਿਹੜੇ ਵਿੱਚ ਹੋਇਆ। ਸੂਬਾ ਬਲਜੀਤ ਸਿੰਘ ਦੀ ਦੇਖਰੇਖ ਹੇਠ ਅਤੇ ਪਿੰਡ ਨਿਵਾਸੀਆਂ ਵੱਲੋਂ ਬਣੇ ਵੱਡੇ ਸ਼ੈੱਡ ਵਿੱਚ ਪੰਡਾਲ ਸਜਾਇਆ ਗਿਆ। ਪਿੰਡ ਮਾਈਸਰਖਾਨੇ ਦੇ



*ਸਤਿਗੁਰੂ ਉਦੈ ਸਿੰਘ ਜੀ ਦਾ ਸਵਾਗਤ ਕਰਦੀਆਂ ਸੰਗਤਾਂ।*

ਸਰਪੰਚ ਗੁਰਾਂਦਿੱਤਾ ਸਿੰਘ ਜੋ ਬਹੁਤ ਹੀ ਨਿਮਰਤਾ ਵਾਲੇ ਸੁੱਘੜ ਸੱਜਣ ਹਨ (ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਰੋਸਾਏ ਹੋਏ ਸੰਤ ਬਖਤੌਰ ਸਿੰਘ ਮਸਤਾਨਾ ਜੀ ਦੇ ਪੋਤਰੇ ਹਨ) ਨੇ ਕਰੋਨਾ ਵਾਇਰਸ ਦੇ ਪ੍ਰਕੋਪ ਕਾਰਨ ਪ੍ਰਸ਼ਾਸਨਿਕ ਜੁੰਮੇਵਾਰੀ ਨੂੰ ਬਾਖੂਬੀ ਸੰਭਾਲਿਆ। ਮਾਈਸਰਖਾਨੇ ਦੀ ਸਮੁੱਚੀ ਸੰਗਤ ਨੇ ਆਪੋ ਆਪਣੀਆਂ ਜੁੰਮੇਵਾਰੀਆਂ ਸੰਭਾਲੀਆਂ। ਸੰਤ ਹਰਜਿੰਦਰ ਸਿੰਘ ਜੀ 18 ਮਾਰਚ ਨੂੰ ਹੀ ਆਪਣੀ ਸੇਵਾ ਵਿੱਚ ਜੁਟ ਗਏ। ਰਾਮਪੁਰਾ ਫੂਲ ਦੀ ਨਾਮਧਾਰੀ ਇਸਤਰੀ ਵਿਦਿਅਕ ਜੱਥੇ ਦੀਆਂ ਬੀਬੀਆਂ ਵੱਲੋਂ ਪਾਤਸ਼ਾਹ ਜੀ ਦੀ ਪਾਲਕੀ ਨੂੰ ਫੁੱਲਾਂ ਨਾਲ ਬਹੁਤ ਦੀ ਸੁੰਦਰ ਸਜਾਇਆ ਗਿਆ।

18 ਜਨਵਰੀ ਦੀ ਰਾਤ ਨੂੰ ਜੱਥੇਦਾਰ ਪ੍ਰੀਤਮ ਸਿੰਘ ਸੁਹਿਣੇ ਵਾਲਿਆਂ ਨੇ ਪਿੰਡ ਦੇ ਇਤਿਹਾਸ ਤੇ ਚਾਨਣਾ ਪਾਉਂਦਿਆਂ ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ, ਗੁਰੂ ਤੇਗ ਬਹਾਦਰ ਜੀ ਅਤੇ ਨਾਮਧਾਰੀ ਸੂਰਬੀਰਾਂ ਦੇ ਬਹੁਤ ਹੀ ਪ੍ਰਭਾਵਸ਼ਾਲੀ ਪ੍ਰਸੰਗ ਸੁਣਾਏ।

19 ਜਨਵਰੀ ਨੂੰ ਸਵੇਰੇ 5 ਵਜੇ ਸੰਤ ਗੁਰਭਗਤ ਸਿੰਘ ਅਤੇ ਨਾਮਧਾਰੀ ਵਿਦਿਅਕ ਜੱਥਾ ਰਾਮਪੁਰਾ ਫੂਲ ਦੇ ਨੌਜਵਾਨਾਂ ਨੇ ਆਸਾ ਦੀ ਵਾਰ ਦੇ ਕੀਰਤਨ ਨਾਲ ਮੇਲੇ ਦਾ ਸ਼ੁੱਭ ਪ੍ਰਾਰੰਭ ਕੀਤਾ। ਜੱਥੇਦਾਰ ਜਸਵੰਤ ਸਿੰਘ ਸੰਤ ਨਗਰ ਵਾਲਿਆਂ ਨੇ ਗੁਰੂ, ਸਤਿਗੁਰੂ, ਗੁਰਬਾਣੀ ਅਤੇ ਨਾਮ ਸਿਮਰਨ ਦੀ ਮਹੱਤਤਾ ਬਾਰੇ ਢੋਲਕ ਛੈਣਿਆਂ ਨਾਲ ਦਿਵਾਨ ਸਜਾਇਆ। ਜੱਥੇਦਾਰ ਪ੍ਰੀਤਮ ਸਿੰਘ ਜੀ ਸੁਹਿਣੇ ਵਾਲਿਆਂ ਨੇ ਕੂਕਾ ਅੰਦੋਲਨ, ਆਜ਼ਾਦੀ ਸੰਗਰਾਮ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸ਼ਹੀਦੀ ਸਾਕਿਆਂ ਨੂੰ ਬਹੁਤ ਹੀ ਪ੍ਰਭਾਵਸ਼ਾਲੀ ਆਵਾਜ਼ ਵਿੱਚ ਹੱਲੇ ਦਾ ਦਿਵਾਨ ਸਜਾ ਕੇ ਸੰਗਤ ਨੂੰ ਮੰਤਰ ਮੁਗਧ ਕਰ ਦਿੱਤਾ। ਜੱਥੇਦਾਰ ਦਿਲਬਾਗ ਸਿੰਘ ਵਲਟੋਹੇ ਵਾਲਿਆਂ ਦੇ ਕਵੀਸ਼ਰੀ ਜੱਥੇ ਨੇ ਅਮ੍ਰਿਤਸਰ ਸਾਕੇ ਦਾ ਉਹ ਪ੍ਰਸੰਗ ਬਹੁਤ ਹੀ ਪ੍ਰਭਾਵਸ਼ਾਲੀ ਆਵਾਜ਼ ਵਿੱਚ ਸੁਣਾਇਆ



*ਸਤਿਗੁਰੂ ਜੀ ਸੰਗਤਾਂ ਸੰਬੋਧਨ ਕਰਦੇ ਹੋਏ।*

ਜਦੋਂ ਨਾਮਧਾਰੀ ਸਿੰਘਾਂ ਨੇ ਦੇਸ਼ ਦੀ ਆਜ਼ਾਦੀ ਲਈ ਅਤੇ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਲਈ ਫਾਂਸੀ ਦੇ ਫੰਦਿਆਂ ਨੂੰ ਚੁੰਮਿਆਂ। ਕਵੀਸ਼ਰ ਗੁਰਸੇਵਕ ਸਿੰਘ ਸ੍ਰੀ ਭੈਣੀ ਸਾਹਿਬ ਵਾਲਿਆਂ ਨੇ ਆਪਣੀਆਂ ਰਚੀਆਂ ਕਾਵਿ ਵੰਨਗੀਆਂ ਨਾਲ ਮਲੇਰਕੋਟਲੇ ਦੇ ਸਾਕੇ ਨੂੰ ਵਿਸਥਾਰ ਪੂਰਵਕ ਬੁਲੰਦ ਆਵਾਜ਼ ਵਿੱਚ ਪੇਸ਼ ਕੀਤਾ। ਮਲੇਰਕੋਟਲੇ ਸ਼ਹੀਦੀ ਦੇਣ ਲਈ ਭੈਣੀ ਸਾਹਿਬ ਵਿਖੇ ਜੱਥੇਦਾਰ ਹੀਰਾ ਸਿੰਘ ਵੱਲੋਂ ਤਲਵਾਰ ਨਾਲ ਖਿੱਚੀ ਲਕੀਰ ਸਬੰਧੀ ਉਹਨਾਂ ਦੀ ਇਹ ਕਾਵਿ ਰਚਨਾ ਬਹੁਤ ਪ੍ਰਭਾਵਸ਼ਾਲੀ ਸੀ।

**I ਜੀਹਨੇ ਸੀਸ ਦੇਣਾ ਟੱਪਿਓ ਛਾਲ ਮਾਰ ਕੇ।**

**II ਉਹ ਚੱਲੇ ਜੀਹਨੇ ਦੇਸ਼ ਉੱਤੇ ਜਿੰਦ ਵਾਰਨੀ।**

ਜੱਥੇਦਾਰ ਕਮਾਲ ਸਿੰਘ ਕਮਾਲ ਨੇ ਢੋਲਕ ਛੈਣਿਆਂ ਦੀ ਪ੍ਰੰਪਰਾਗਤ ਸ਼ੈਲੀ ਨਾਲ "ਤੇਰੇ ਜਨ ਆਏ ਨੇ ਪਰਉਪਕਾਰੀ ਆਏ'' ਸ਼ਬਦ ਦੀ ਟੇਕ ਲੈ ਕੇ ਸਤਿਗੁਰੂ ਹਰੀ ਸਿੰਘ ਦੇ ਸਮੇਂ ਨਾਮਧਾਰੀਆਂ ਉੱਤੇ ਹੁੰਦੇ ਅੰਗਰੇਜ਼ ਸਰਕਾਰ ਦੇ ਤਸ਼ੱਦਦਾਂ ਨੂੰ ਬਹੁਤ ਹੀ ਸੰਦਰ ਕਾਵਿ ਵੰਨਗੀਆਂ ਵਿੱਚ ਬੁਲੰਦ ਆਵਾਜ਼ ਵਿੱਚ ਸੁਣਾਇਆ। ਉਹਨਾਂ ਨਾਮਧਾਰੀ ਯੋਧੇ ਭਗਵਾਨ ਸਿੰਘ ਅੜਬੰਗੀ ਅਤੇ ਗੇਂਦੇ ਸਿਪਾਹੀ ਦੀ ਵਾਰਤਾ ਨੂੰ ਬਾਖੂਬੀ ਪੇਸ਼ ਕੀਤਾ। ਸੰਤ ਨਿਸ਼ਾਨ ਸਿੰਘ ਜੀ ਕਥਾਵਾਚਕ ਜੀ ਨੇ ਆਪਣੀ ਪ੍ਰਭਾਵਸ਼ਾਲੀ ਕਥਾ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਅਰੰਭੇ ਆਜ਼ਾਦੀ ਸੰਘਰਸ਼ ਦੌਰਾਨ ਦੇਸ਼ ਲਈ ਆਪਣੀਆਂ ਜਾਨਾਂ ਕੁਰਬਾਨ ਕਰਨ ਵਾਲੇ ਨਾਮਧਾਰੀ ਸੂਰਬੀਰਾਂ ਦੇ ਅਧਿਆਤਮਕ ਪੱਖ ਨੂੰ ਛੂੰਹਦਿਆਂ ਆਖਿਆ ਕਿ ਸ਼ਹੀਦਾਂ ਨੇ ਮਰਨ ਦੀ ਜਾਚ ਸਿੱਖ ਲਈ ਅਤੇ ਉਹਨਾਂ ਨੂੰ ਜਿਉਣ ਦੀ ਜਾਚ ਆ ਗਈ, ਉਹ ਸਤਿਗੁਰੂ ਰਾਮ ਸਿੰਘ ਦੇ ਨਾਮਬਾਣੀ ਦੇ ਰੰਗ ਵਿੱਚ ਰੰਗੇ ਗਏ ਤੇ ਸ਼ਹੀਦੀਆਂ ਉਹਨਾਂ ਨੂੰ ਸਧਾਰਨ ਵਰਤਾਰਾ ਲੱਗਣ ਲੱਗ ਗਈਆਂ। ਉਹਨਾਂ ਮਾਲਵੇ ਦੇ ਮਹਾਨ ਸ਼ਹੀਦਾਂ, ਮਹਾਨ ਗੁਰਸਿੱਖਾਂ ਦੀ ਗੱਲ ਕਰਦਿਆਂ ਕਮਾਲੂ ਪਿੰਡ ਦੀ ਮਾਤਾ ਦੇ ਗੁਰਸਿੱਖੀ ਨੂੰ ਸਮਰਪਣ ਅਤੇ ਸਿਦਕ ਭਰੋਸੇ ਬਾਰੇ, ਹਾਊਮੈ ਦੇ ਤਿਆਗ ਬਾਰੇ ਅਤੇ ਮਾਈਸਰਖਾਨੇ ਦੇ ਇਤਿਹਾਸ ਤੇ ਵੀ ਚਾਨਣਾ ਪਾਇਆ। ਸੂਬਾ ਬਲਵਿੰਦਰ ਸਿੰਘ ਨੇ ਗੁਰਸਿੱਖੀ ਜੀਵਨ ਵਿੱਚ, ਨਾਮਧਾਰੀ ਸੂਰਬੀਰਾਂ ਵਿੱਚ ਉਪਕਾਰ ਦੀ ਭਾਵਨਾ ਬਾਰੇ ਦਰਸਾਉਂਦਿਆਂ ਮੌਜੂਦਾ ਗੁਰਸਿੱਖੀ ਤੋਂ ਮੂੰਹ ਮੋੜ ਰਹੇ ਸਮਾਜ ਨੂੰ ਸੁਚੇਤ ਕਰਦਿਆਂ ਸਖ਼ਤ ਲਹਿਜੇ ਵਿੱਚ ਆਖਿਆ ਕਿ ਜਿਹੜਾ ਆਦਮੀ ਉਠਦਾ ਹੀ 7 ਵਜੇ ਹੈ ਉਹ ਕਿਸੇ ਤੇ ਕੀ ਉਪਕਾਰ ਕਰ ਸਕਦਾ ਹੈ। ਉਹਨਾਂ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਮੁਰਝਾ ਚੁੱਕੀ ਸਿੱਖੀ ਨੂੰ ਮੁੜ ਸੁਰਜੀਤ ਕਰਕੇ ਗੁਰਬਾਣੀ ਨਾਲ ਜੋੜਨ ਦੇ ਕੂਕਾ ਅੰਦੋਲਨ ਦੀ ਵਾਰਤਾ ਸੁਣਾਉਂਦਿਆਂ ਆਖਿਆ ਕਿ ਅੱਜ ਜੇਕਰ ਜੀਵਨ ਸੰਵਾਰਨਾ ਹੈ ਤਾਂ ਗੁਰਬਾਣੀ ਨਾਲ ਹੀ ਉਸਾਰੂ ਜੀਵਨ ਦੀ ਪ੍ਰਾਪਤੀ ਹੋ ਸਕਦੀ ਹੈ। ਕੂਕਾ ਅੰਦੋਲਨ ਦੀ ਗੱਲ ਕਰਦਿਆਂ ਉਹਨਾਂ ਬਹੁਤ ਹੀ ਪ੍ਰਭਾਵਸ਼ਾਲੀ ਕਵਿਤਾ ਸੁਣਾਈ।

**ਸਤਿਜੁਗ ਦਾ ਸੂਰਜ ਚੜ੍ਹ ਗਿਆ।**

**ਕਲਯੁਗ ਦਾ ਤਾਰਾ ਟੁੱਟਿਆ।**

ਸ. ਜਗਦੇਵ ਸਿੰਘ ਕਮਾਲੂ M.L.A. ਮੌੜ ਨੇ ਆਖਿਆ ਕਿ ਸ਼ਹੀਦ ਦੇਸ਼ ਦਾ ਸਰਮਾਇਆ ਹੁੰਦੇ ਹਨ, ਸ਼ਹੀਦ ਕਦੇ ਮਰਦੇ ਨਹੀਂ। ਉਹਨਾਂ ਨਾਮਧਾਰੀ ਸੰਸਥਾ ਨੂੰ ਇਸ ਇਲਾਕੇ ਵਿੱਚ ਮੇਲਾ ਕਰਕੇ ਲੋਕਾਂ ਨੂੰ ਉਹਨਾਂ ਦੇ ਧਰਮ, ਵਿਰਸੇ, ਗੁਰਬਾਣੀ, ਗੁਰੂ ਸਾਹਿਬ ਦੇ ਪਦ ਚਿੰਨ੍ਹਾਂ ਦੇ ਚੱਲਣ ਲਈ ਪ੍ਰੇਰਤ ਕਰਨ ਦੀ ਸਰਾਹਨਾਂ ਕੀਤੀ ਅਤੇ ਆਖਿਆ ਕਿ ਸਾਨੂੰ ਨਸ਼ਿਆਂ ਦਾ, ਬੁਰਿਆਈਆਂ ਦਾ ਤਿਆਗ ਕਰਕੇ ਸਿਮਰਨ ਅਤੇ ਸੱਚ ਨਾਲ ਜੁੜਨਾ ਚਾਹੀਦੈ।

ਸ. ਨਾਜਰ ਸਿੰਘ ਮਾਨਸ਼ਾਹੀਆ M.L.A., Mansa ਨੇ ਆਖਿਆ ਕਿ ਅੱਜ ਸਤਿਗੁਰੂ ਬਾਲਕ ਸਿੰਘ, ਸਤਿਗੁਰੂ ਰਾਮ ਸਿੰਘ, ਸਤਿਗੁਰੂ ਜਗਜੀਤ ਸਿੰਘ ਜੀ ਦੀ ਟਹਿਕਦੀ ਫੁਲਵਾੜੀ ਦੇ ਫੁੱਲ ਮੌਜੂਦ ਨੇ। ਉਹਨਾਂ ਸਿੱਖ ਇਤਿਹਾਸ ਦੀ ਗੱਲ ਕਰਦਿਆਂ ਆਖਿਆ ਸਿੱਖੀ ਦਾ ਜਨਮ ਹੀ ਆਪਣੇ ਆਪ ਦਾ ਤਿਆਗ ਕਰਨ ਨਾਲ ਹੋਇਐ। ਗੁਰੂ ਅਰਜਨ ਦੇਵ, ਗੁਰੂ ਗੋਬਿੰਦ ਸਿੰਘ ਅਤੇ ਸਾਹਿਬਜਾਦਿਆਂ ਦੀ ਇਤਿਹਾਸਕ ਵਾਰਤਾ ਸੁਣਾਉਂਦਿਆਂ ਉਹਨਾਂ ਦੱਸਿਆ ਕਿ ਜਦੋਂ ਸਿੱਖ ਪੰਥ ਦਾ ਸੂਰਜ ਛਿਪ ਚੁਕਿਆ ਸੀ ਤਾਂ ਇਕ ਚੀਸ ਸਤਿਗੁਰੂ ਰਾਮ ਸਿੰਘ ਜੀ ਦੇ ਹਿਰਦੇ ਵਿੱਚ ਪਈ ਤਾਂ ਉਹਨਾਂ ਭਾਰਤ ਦੀ ਜੰਗੇ ਆਜ਼ਾਦੀ ਦਾ ਮੁੱਢ ਬੰਨਿਆਂ, ਏਨੀਆਂ ਵੱਡੀਆਂ ਕੁਰਬਾਨੀਆਂ ਦਿੱਤੀਆਂ, ਜਲਾਵਤਨੀਆਂ ਹੋਈਆਂ, ਸਿੰਘ ਤੋਪਾਂ ਨਾਲ ਉਡਾ ਦਿੱਤੇ ਗਏ। ਉਹਨਾਂ ਦੀਆਂ ਦਿੱਤੀਆਂ ਸ਼ਹਾਦਤਾਂ ਸਦਕਾ ਹੀ ਅੱਜ ਆਪਾਂ

ਆਜ਼ਾਦੀ ਦਾ ਨਿੱਘ ਮਾਣ ਰਹੇ ਹਾਂ।

ਨਾਮਧਾਰੀ ਪੰਥ ਦੇ ਮਹਾਨ ਕੋਸ਼ ਬਹੁਤ ਹੀ ਗੰਭੀਰ ਵਿਦਵਾਨ ਪੁਰਸ਼ ਸ. ਸੁਵਰਨ ਸਿੰਘ ਵਿਰਕ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਕੂਕਾ ਅੰਦੋਲਨ ਦੀਆਂ ਗਤੀਵਿਧੀਆਂ ਵਜੋਂ ਮਾਈਸਰਖਾਨੇ ਨੂੰ ਨਾਮਧਾਰੀਆਂ ਦਾ ਮਾਲਵੇ ਦਾ ਵੱਡਾ ਕੇਂਦਰ ਦੱਸਿਆ। ਮਲੇਰਕੋਟਲੇ ਸਾਕੇ ਦੇ ਆਗੂ ਸ਼ਹੀਦਾਂ ਦੀ ਗੱਲ ਕਰਦਿਆਂ ਵਿਰਕ ਜੀ ਨੇ ਆਖਿਆ, ਸਿੰਘਾਂ ਨੇ ਭਾਵੇਂ ਮਲੇਰਕੋਟਲੇ ਤੋਂ ਹਮਲਾ ਕੀਤਾ ਪਰ ਕੂਕੇ ਮੁਸਲਮਾਨਾਂ ਦੇ ਵਿਰੋਧੀ ਨਹੀਂ ਸਨ ਸਗੋਂ ਅੰਗਰੇਜ਼ ਦੀ ਪਾੜੋ ਤੇ ਰਾਜ ਕਰੋ ਦੀ ਨੀਤੀ ਤਹਿਤ ਸਿੰਘਾਂ ਨੇ ਅੰਗਰੇਜ਼ ਹੁਕਮਰਾਨਾਂ ਦੀਆਂ ਨੀਤੀਆਂ ਤੇ ਹਮਲਾ ਕੀਤਾ ਸੀ। ਭਾਈ ਹੀਰਾ ਸਿੰਘ ਲਹਿਣਾ ਸਿੰਘ ਦੇ ਨੰਗਲੇ ਦੇ ਸਾਕੇ ਸਮੇਂ ਗੁਰੂ ਸਿੱਖ ਦੇ ਅਤਿ ਗੂੜੇ ਰੂਹ ਦੇ ਪਿਆਰ ਨਾਲ ਆਖੀ ਵਿਧਾਤਾ ਸਿੰਘ ਤੀਰ ਦੀ ਇਸ ਕਵਿਤਾ ਨਾਲ ਸੰਗਤ ਦੀਆਂ ਅੱਖਾਂ ਨਮ ਹੋ ਗਈਆਂ।

**ਪੀਰ ਇਹ ਹੈ ਪਿਆਰ ਦੀ ਉਚ ਝਾਕੀ,**
**ਲੇਸ ਇਸ ਵਿੱਚ ਦੁਨੀਆਂ ਦੇ ਰੰਗ ਦੀ ਨਹੀਂ।**
**ਸਿੱਖ ਅੰਨ ਤੋਂ ਬਿਨਾਂ ਜੇ ਰਹੇ ਭੁੱਖਾ,**
**ਬੁਰਕੀ ਸਤਿਗੁਰੂ ਦੇ ਮੂਹੋਂ ਵੀ ਲੰਘਦੀ ਨਹੀਂ।**

ਸਰਪੰਚ ਗੁਰਾਂਦਿੱਤਾ ਸਿੰਘ ਮਾਈਸਰਖਾਨੇ ਨੇ ਆਖਿਆ ਕਿ ਅੱਜ ਸਾਡੇ ਲਈ ਵੱਡੇ ਭਾਗਾਂ ਵਾਲਾ ਦਿਨ ਹੈ ਸ੍ਰੀ ਸਤਿਗੁਰੂ ਜੀ ਨੇ ਮਾਈਸਰਖਾਨੇ ਦੀ ਧਰਤੀ ਨੂੰ ਭਾਗ ਲਾਏ ਹਨ। ਮਾਲਵੇ ਦੀ ਇਹ ਉਹ ਧਰਤੀ ਹੈ ਜਿੱਥੋਂ ਨਾਮਧਾਰੀ ਸੂਰਬੀਰਾਂ ਨੇ ਭਾਰਤ ਦੇਸ਼ ਲਈ ਵੱਡੀਆਂ ਕੁਰਬਾਨੀਆਂ ਕੀਤੀਆਂ ਅਤੇ ਅੰਗਰੇਜ਼ ਸਲਤਨਤ ਦਾ ਤਖ਼ਤਾ ਉਲਟਾ ਕੇ ਰੱਖ ਦਿੱਤਾ।

ਇਸ ਸਮੇਂ ਪ੍ਰਾਂਤੀਆ ਬ੍ਰਾਹਮਣ ਸਭਾ ਮਾਈਸਰਖਾਨੇ ਵੱਲੋਂ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦਾ ਮਾਈਸਰਖਾਨਾਂ ਦੀ ਧਰਤੀ ਤੇ ਪੁਜਣ ਤੇ ਸਤਿਕਾਰ ਸਨਮਾਨ ਕੀਤਾ ਗਿਆ।

ਹਾਜਰਾ ਹਜੂਰ ਸ੍ਰੀ ਸਤਿਗੁਰੂ ਜੀ ਨੇ ਅਖ਼ੀਰ ਵਿੱਚ ਸਾਧ ਸੰਗਤ ਦੇ ਭਲੇ ਲਈ ਫੁਰਮਾਇਆ ਕਿ ਮਾਈਸਰਖਾਨੇ ਦੀ ਇਸ ਧਰਤੀ ਦੇ ਆਲੇ ਦੁਆਲੇ ਕਿੰਨੇ ਹੀ ਸ਼ਹੀਦ ਹੋਏ ਹਨ, ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਦੇ ਚਰਨ ਪਏ ਹਨ, ਇਸ ਧਰਤੀ ਨੂੰ ਗੁਰੂ ਤੇਗ ਬਹਾਦਰ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਹੋਈ ਹੈ। ਸੋ ਇਹ ਧਰਤੀ ਵੱਡੇ ਭਾਗਾਂ ਵਾਲੀ ਏ। ਅੱਜ ਦੇ ਦਿਨ ਵਿੱਚ ਇਸ ਗੱਲ ਦੀ ਕਿੱਡੀ ਵੱਡੀ ਮਹਾਨਤਾ ਹੈ ਜਦੋਂ ਮੈਨੂੰ ਇਹ ਸੱਜਣਾਂ (ਬ੍ਰਾਹਮਣ ਸਭਾ ਮਾਈਸਰਖਾਨਾ) ਇਕ ਮੰਦਰ ਦੀ ਤਸਵੀਰ ਬ੍ਰਾਹਮਣ ਸਮਾਜ ਵੱਲੋਂ ਲਿਆ ਕੇ ਦਿੱਤੀ। ਜਦੋਂ ਸਾਰਾ ਦੇਸ਼ ਇਹਨਾਂ ਗੱਲਾਂ ਪਿਛੇ ਸੜ ਰਿਹੈ, ਜਦੋਂ ਸਾਰੀ ਦੁਨੀਆਂ ਵਿੱਚ ਇਹਨਾਂ ਧਰਮਾਂ ਪਿਛੇ ਲੜਾਈ ਲੱਗੀ ਹੋਈ ਏ, ਅਸੀਂ ਆਪਣੇ ਆਪ ਨੂੰ ਵੱਡੇ ਭਾਗਾਂ ਵਾਲੇ ਸਮਝਦੇ ਆਂ ਜਿੱਥੇ ਸਾਨੂੰ ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਨੇ ਇਹਨਾਂ ਸਾਰੀਆਂ ਚੀਜਾਂ ਚੋਂ ਕੱਢ ਕੇ ਕਿੰਨੇ ਉੱਚੇ ਕਰ ਦਿੱਤਾ। ਗੁਰਬਾਣੀ ਪੜ੍ਹਦਿਆਂ ਪੜ੍ਹਦਿਆਂ ਮਨ ਵਿੱਚ ਬਹੁਤ ਵਾਰੀ ਆਉਂਦੈ ਕਿ, ਕੀ ਗੁਰਬਾਣੀ ਕਿਸੇ ਇਕ ਧਰਮ ਵਾਸਤੇ ਲਿਖੀ ਏ? ਗੁਰਬਾਣੀ ਤੇ ਜਿਹੜਾ ਵੀ ਪੜ੍ਹਦੈ ਉਹਦੇ ਵਾਸਤੇ ਕਲਿਆਣਕਾਰੀ ਏ। ਜੇ ਅਸੀਂ ਦੇਖੀਏ ਸਾਡੇ ਗੁਰੂ ਸਾਹਿਬਾਨ ਤੋਂ ਪਹਿਲਾਂ ਵੀ ਗੁਰੂ ਨਾਨਕ ਦੇਵ ਪਾਤਸ਼ਾਹ ਨੇ ਜਿਹੜੀ ਇਕੱਠੀ ਕੀਤੀ ਏ ਬਾਬਾ ਫਰੀਦ ਜੀ ਦੀ ਬਾਣੀ, ਸ੍ਰੀ ਕਬੀਰ ਜੀ ਦੀ ਬਾਣੀ, ਨਾਮਦੇਵ ਜੀ ਦੀ ਬਾਣੀ, ਰਵਿਦਾਸ ਜੀ ਦੀ ਬਾਣੀ ਔਰ ਸਾਰੇ ਧਰਮ ਜਿਹੜੇ ਵੀ ਉਦੋਂ ਸੀ ਉਹਨਾਂ ਦੀ ਬਾਣੀ ਸੱਚੇ ਪਾਤਸ਼ਾਹ ਨੇ ਇਕੱਠੀ ਕੀਤੀ ਏ, ਉਹਦੇ ਵਿੱਚ ਕਿਤੇ ਵੀ ਕੋਈ ਇਹ ਨਹੀਂ ਕਹਿ ਸਕਦਾ ਕਿ ਇਹ ਕਿਸੇ ਇਕ ਸੰਪ੍ਰਦਾ ਵਾਸਤੇ ਉਚਾਰੀ ਏ ਤੇ ਜਿਹੜਾ ਵੀ ਪੜ੍ਹਦੈ ਉਹਦੇ ਵਾਸਤੇ ਕਲਿਆਣਕਾਰੀ ਏ। ਸਭ ਤੋਂ ਪਹਿਲਾਂ ਅਸੀਂ ਗੁਰਬਾਣੀ ਦਾ ਪਾਠ ਕਰੀਏ। ਆਪਣੇ ਬੱਚਿਆਂ ਨੂੰ ਆਪਾਂ ਗੁਰਬਾਣੀ ਦੇ ਨਾਲ ਜੋੜੀਏ। ਇਕ ਇਥੋਂ (ਮਾਈਸਰਖਾਨਾ) ਦੇ ਸਹਿਜਧਾਰੀ ਸਿੱਖ ਹੋਏ ਨੇ ਬਾਅਦ 'ਚ ਤਾਂ ਉਹ ਕੇਸਾਧਾਰੀ ਹੋ ਗਏ। ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਤੋਂ ਉਹਨਾਂ ਨੇ ਬਹੁਤ ਪਿਆਰ ਲਿਆ, ਭਾਈ ਬੀਰ ਚੰਦ ਜੀ ਤੇ ਭਾਈ ਬੁੱਧ ਰਾਮ ਜੀ। ਉਹ ਤਨਜਾਨੀਆਂ ਗਏ, ਸੱਚੇ ਪਾਤਸ਼ਾਹ ਅਕਸਰ ਉਹਨਾਂ ਦਾ ਜਿਕਰ ਕਰਦੇ ਹੁੰਦੇ ਸੀ ਕਿ ਉਹ ਅੱਠ-ਅੱਠ ਘੰਟੇ ਨਾਮ ਸਿਮਰਨ ਕਰਦੇ ਹੁੰਦੇ ਸੀ ਔਰ ਉਹਨਾਂ ਨੇ ਬਹੁਤ ਪਿਆਰ ਪਾਇਐ ਸੱਚੇ ਪਾਤਸ਼ਾਹ ਤੋਂ, ਬੜੇ ਚੰਗੇ ਸਿੱਖ ਹੋਏ। ਉਹ ਵੀ ਐਸ ਪਿੰਡ ਦੇ ਸੀ। ਆਪਾਂ ਜਿੰਨਾਂ ਵੀ ਕਰ ਸਕਦੇ ਆਂ ਇਹ ਮੇਲੇ ਕਰਾਉਣ ਦਾ ਤੇ ਇਕੱਠੇ ਹੋਣ ਦਾ ਤਾਂ ਫਾਇਦਾ ਏ ਕਿ ਆਪਾਂ ਗੁਰਬਾਣੀ ਨਾਲ ਅਤੇ ਨਾਮ ਸਿਮਰਨ ਨਾਲ ਜੁੜੀਏ।

ਇਸ ਅਮਿੱਟ ਛਾਪ ਛੱਡ ਗਏ ਨਾਮਧਾਰੀ ਜੋੜ ਮੇਲੇ ਵਿੱਚ ਉਚੇਚੇ ਤੌਰ ਤੇ ਸੰਤ ਜਸਵੰਤ ਸਿੰਘ ਹਿੰਮਤਪੁਰਾ, ਸੰਤ ਕੌਰ ਸਿੰਘ ਕੋਟਧਰਮੂ, ਸੂਬਾ ਇੰਦਰਜੀਤ ਸਿੰਘ, ਸੂਬਾ ਬਲਬੀਰ ਸਿੰਘ, ਸੰਤ ਗੁਰਮੇਲ ਸਿੰਘ, ਸੰਤ ਮੇਜਰ ਸਿੰਘ ਰਾਮਪੁਰਾ ਫੂਲ, ਕਰਤਾਰ ਸਿੰਘ ਸੇਵਕ, ਸਤਿਨਾਮ ਸਿੰਘ ਸੇਵਕ, ਆਸਾ ਸਿੰਘ ਸੇਵਕ ਅਤੇ ਸੰਤ ਰਣਜੀਤ ਸਿੰਘ ਮੰਨਣ ਵੀ ਉਚੇਚੇ ਤੌਰ ਤੇ ਹਾਜਰ ਸਨ। ਸ੍ਰੀ ਸਤਿਗੁਰੂ ਜੀ ਨੇ ਮਾਈਸਰਖਾਨੇ ਦੇ 28 ਘਰਾਂ ਵਿੱਚ, ਭਾਈ ਬਖਤੌਰ ਵਿਖੇ ਦੋ ਅਤੇ ਮੌੜ ਵਿਖੇ ਸੰਤ ਹਰਦੇਵ ਸਿੰਘ ਜੀ ਦੇ ਗ੍ਰਹਿ ਵਿਖੇ ਚਰਨ ਪਾ ਕੇ ਆਪਣੇ ਪਿਆਰੇ ਸਿੱਖਾਂ ਦੀਆਂ ਝੋਲੀਆਂ ਖੁਸ਼ੀਆਂ ਨਾਲ ਭਰ ਦਿੱਤੀਆਂ।

ਰਿਪੋਰਟ: ਲਖਵੀਰ ਸਿੰਘ ਰਾਮਪੁਰਾ ਫੂਲ
ਸੰਪਰਕ: 98768-50680

# ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ

ਮਾਤਾ ਨਰਿੰਦਰ ਕੌਰ ਜੀ ਸੰਤ ਕੁਲਦੀਪ ਸਿੰਘ ਜੀ (ਮਾਡਰਨ ਗਨ ਹਾਊਸ ਜੰਮੂ) ਦੀ ਸੁਪਤਨੀ, ਸ. ਸੇਵਾ ਸਿੰਘ ਮੰਡੀ ਵਾਲਿਆਂ ਦੀ ਛੋਟੀ ਭੈਣ, ਜੱਥੇਦਾਰ ਸੂਬਾ ਸਾਧਾ ਸਿੰਘ ਮੰਡੀ ਵਾਲਿਆਂ ਦੇ ਭੂਆਜੀ ਅਤੇ ਸੂਬਾ ਸੁਖਦੇਵ ਸਿੰਘ ਜੀ ਜੰਮੂ ਵਾਲਿਆਂ ਦੇ ਮਾਤਾ ਜੀ ਸਨ। ਉਹ ਸਰੀਰਕ ਤਕਲੀਫ ਕਰਕੇ 5-7 ਦਿਨ I.C.U. ਵਿੱਚ ਰਹੇ। 17 ਫਰਵਰੀ 2020 ਨੂੰ ਸਵੇਰੇ 7.30 ਵਜੇ ਸਤਿਗੁਰੂ ਜੀ ਦੀ ਦਿੱਤੀ ਆਯੂ ਭੋਗ ਕੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ। ਉਹਨਾਂ ਦੇ ਅੰਤਮ ਸੰਸਕਾਰ ਲਈ 18 ਫਰਵਰੀ 2020 ਮੰਗਲਵਾਰ ਨੂੰ 12 ਵਜੇ ਯਾਤਰਾ ਅਰੰਭ ਹੋਈ। ਨਾਮਧਾਰੀ ਧਰਮਸ਼ਾਲਾ ਮੱਥਾ ਟੇਕਣ ਤੋਂ ਬਾਅਦ ਜੱਥੇਦਾਰ ਸੂਬਾ ਸਾਧਾ ਸਿੰਘ ਮੰਡੀ ਵਾਲਿਆਂ ਦੇ ਕੀਰਤਨੀ ਜੱਥੇ ਨੇ ਬਹੁਤ ਵੈਰਾਗਮਈ ਕੀਰਤਨ ਕੀਤਾ। ਜਿਸ ਵਿੱਚ ਸ਼ਬਦ - ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ।। ਅਤੇ ਸਾਧੋ ਰਚਨਾ ਰਾਮ ਬਨਾਈ।। ਆਦਿ ਪੜ੍ਹੇ ਜਾ ਰਹੇ ਸਨ। ਤਕਰੀਬਨ ਪੌਣੇ ਦੋ ਵਜੇ ਜੋਗੀ ਘਾਟ ਜੀਵਨ ਜੰਮੂ ਸ਼ਮਸ਼ਾਨ ਘਾਟ ਪਹੁੰਚ ਗਏ ਅਤੇ 2 ਵਜੇ ਅੰਤਮ ਸਸਕਾਰ ਕੀਤਾ ਗਿਆ।



*ਮਾਤਾ ਨਰਿੰਦਰ ਕੌਰ।*

19 ਫਰਵਰੀ 2020 ਸਵੇਰੇ 9 ਵਜੇ ਫੁੱਲ ਚੁਗ ਕੇ ਤਵੀ ਨਦੀ ਵਿੱਚ ਜਲ ਪ੍ਰਵਾਹ ਕਰ ਦਿੱਤੇ ਗਏ। ਦੁਪਿਹਰ ਦੋ ਵਜੇ ਸ੍ਰੀ ਭੈਣੀ ਸਾਹਿਬ ਤੋਂ ਆਏ ਜੱਥੇਦਾਰ ਸ਼ਿੰਦਾ ਸਿੰਘ ਜੀ ਨੇ ਸਾਧਾਰਨ ਪਾਠ ਦੀ ਅਰੰਭਤਾ ਕੀਤੀ ਤੇ ਸਾਧ ਸੰਗਤ ਨੂੰ ਲੰਗਰ ਛਕਾਇਆ ਗਿਆ। ਰਾਤ 6.30 ਤੋਂ 7.30 ਤਕ ਜੱਥੇਦਾਰ ਸ਼ਿੰਦਾ ਸਿੰਘ ਨੇ ਕਥਾ ਕਰਨ ਦੀ ਕਿਰਪਾ ਕੀਤੀ। 21 ਫਰਵਰੀ 2020 ਦਿਨ ਸ਼ੁਕਰਵਾਰ ਨੂੰ ਸੂਬਾ ਸੁਖਦੇਵ ਸਿੰਘ ਜੀ ਘਰ ਮਾਤਾ ਜੀ ਦੀ ਯਾਦ ਵਿੱਚ ਕਥਾ ਹੋਈ। 22 ਫਰਵਰੀ 2020 ਨੂੰ 6.30 ਤੋਂ 7.30 ਤਕ ਜੱਥੇਦਾਰ ਨਿਸ਼ਾਨ ਸਿੰਘ ਜੀ ਦਿੱਲੀ ਵਾਲੇ ਅਤੇ 8.30 ਤੋਂ 8.15 ਵਜੇ ਤਕ ਜੱਥੇਦਾਰ ਸੂਬਾ ਸਾਧਾ ਸਿੰਘ ਮੰਡੀ ਵਾਲਿਆਂ ਕੀਰਤਨ ਕੀਤਾ। 23 ਫਰਵਰੀ 2020 ਐਤਵਾਰ ਸਵੇਰੇ ਨਾਮਧਾਰੀ ਧਰਮਸ਼ਾਲਾ ਜੰਮੂ ਵਿਖੇ ਸੂਬਾ ਸਾਧਾ ਸਿੰਘ ਜੀ ਨੇ ਜੱਥੇ ਨਾਲ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੀ ਸ਼ੈਲੀ ਵਿੱਚ ਕੀਤਾ।

ਭੋਗ ਤੇ ਅੰਤਮ ਅਰਦਾਸ ਦਾ ਪ੍ਰੋਗਰਾਮ ਸ੍ਰੀ ਗੁਰੂ ਨਾਨਕ ਦੇਵ ਜੀ ਚਾਂਦ ਨਗਰ ਵਿੱਚ ਰੱਖਿਆ ਗਿਆ। 11.30 ਵਜੇ ਜੱਥੇਦਾਰ ਨਿਸ਼ਾਨ ਸਿੰਘ ਦਿੱਲੀ ਵਾਲਿਆਂ ਦਾ ਦੀਵਾਨ ਅਰੰਭ ਹੋਇਆ। ਸ਼ਬਦ ਸੀ - ਪੂਤਾ ਮਾਤਾ ਕੀ ਆਸੀਸ।। ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ।। ਦੀਵਾਨ ਦੀ ਸਮਾਪਤੀ ਉਪਰੰਤ ਸੂਬਾ ਸਾਧਾ ਸਿੰਘ ਮੰਡੀ ਵਾਲਿਆਂ ਨੇ ਬੀਬੀ ਜੀ ਦੇ ਜੀਵਨ ਤੇ ਚਾਨਣਾ ਪਾਇਆ ਤੇ ਸ਼ਰਧਾਂਜਲੀ ਦਿੱਤੀ। 1.30 ਵਜੇ ਪਾਠਾਂ ਦੇ ਭੋਗ ਪਾਏ ਗਏ ਅਤੇ ਰਾਮਕਲੀ ਸਦ ਮੰਡੀ ਵਾਲੇ ਸੰਤ ਨਿਰੰਜਨ ਸਿੰਘ ਜੀ ਨੇ ਪੜ੍ਹੀ। ਉਪਰੰਤ ਅਰਦਾਸ ਹੋਈ ਅਤੇ ਵਾਕ ਲਿਆ ਗਿਆ। ਇਸ ਮੇਲੇ ਵਿੱਚ ਸੰਗਤ ਦਾ ਇੱਕਠ ਵੇਖ ਕੇ ਬੀਬੀ ਜੀ ਦੇ ਸੰਗਤ ਪ੍ਰਤੀ ਪਿਆਰ ਦਾ ਪਤਾ ਲਗਦਾ ਸੀ।

ਇਸ ਪ੍ਰੋਗਰਾਮ ਵਿੱਚ ਖਾਸ ਕਰਕੇ ਜੰਮੂ ਕਸ਼ਮੀਰ ਦੇ ਗਵਰਨਰ ਦੇ ਐਡਵਾਈਜ਼ਰ ਫਾਰੂਕ ਖਾਨ ਜੀ ਨੇ ਦਰਸ਼ਨ ਦਿੱਤੇ। ਇੰਗਲੈਂਡ, ਥਾਈਲੈਂਡ, ਗਵਾਲੀਅਰ, ਦਿੱਲੀ, ਲੁਧਿਆਣਾ, ਚੰਡੀਗੜ੍ਹ, ਮੰਡੀ, ਅੰਮ੍ਰਿਤਸਰ, ਬਟਾਲਾ ਤੋਂ ਨਾਮਧਾਰੀ ਸੰਗਤ ਨੇ ਦਰਸ਼ਨ ਦਿੱਤੇ। ਸਮਾਗਮ ਦੀ ਸਮਾਪਤੀ ਤੋਂ ਬਾਅਦ ਪਰਵਾਰ ਵਲੋਂ ਸਾਧ ਸੰਗਤ ਦਾ ਧੰਨਵਾਦ ਕੀਤਾ ਗਿਆ ਅਤੇ ਗੁਰੂ ਕਾ ਲੰਗਰ ਵਰਤਾਇਆ ਗਿਆ। ਸਤਿਗੁਰੂ ਜੀ ਬੀਬੀ ਜੀ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਪਿੱਛੇ ਸਾਰੇ ਪਰਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

ਰਿਪੋਰਟ- ਜੱਥੇਦਾਰ ਸੂਬਾ ਸਾਧਾ ਸਿੰਘ, ਮੰਡੀ।

# ਅੱਜ ਦਾ ਰੋਜ਼ ਮੁਬਾਰਕ ਚੜ੍ਹਿਆ



ਡਾ. ਲਖਬੀਰ ਸਿੰਘ

ਨਵੇਂ ਸਾਲ ਦੀ ਆਮਦ 'ਤੇ ਮੁੜ ਆਪਣੇ ਘਰ ਦੀਆਂ ਬਰੂਹਾਂ ਅੰਦਰ ਵੱਲ ਟੱਪੀਆਂ। ਜਿਸ ਬਿਸਤਰ ਤੋਂ 18 ਨਵੰਬਰ 2006 ਨੂੰ ਸਵੇਰੇ 5 ਵਜੇ ਉਠ ਕੇ ਨਿਕਲਿਆਂ ਅਤੇ ਜੌਗਿੰਗ ਕਰਨ ਦੇ ਬਹਾਨੇ ਬਾਹਰ ਗਿਆ ਸੀ, ਉਹੀ ਬਿਸਤਰ ਮੁੜ 31 ਦਿਸੰਬਰ 2006 ਨੂੰ ਨਸੀਬ ਹੋਇਆ ਸੀ ਅਤੇ ਇੱਕ ਜਨਵਰੀ 2007 ਦੀ ਸਵੇਰ ਫਿਰ ਉਸੇ ਬਿਸਤਰ ਤੋਂ ਉਠ ਕੇ ਨਿੰਮੀ ਨਿੰਮੀ ਸੈਰ ਘਰ ਦੇ ਅੰਦਰ ਹੀ ਕੀਤੀ। ਆਸ-ਪਾਸ ਸਭ ਨੂੰ ਖ਼ਬਰ ਹੋ ਗਈ ਕਿ ਮੈਂ ਮੁੜ ਘਰ ਆ ਗਿਆ ਹਾਂ। ਵੱਡੀ ਗਿਣਤੀ ਵਿਚ ਫੁੱਲ, ਗੁਲਦਸਤੇ ਲੈ ਕੇ ਸ਼ੁਭਚਿੰਤਕ ਮਿਲਣ ਆਏ। ਲੇਕਿਨ ਸਿਹਤ ਦੀ ਨਜ਼ਾਕਤ, ਲਾਗ ਦਾ ਡਰ ਦੇਖਦਿਆਂ, ਖਿੜਕੀ ਤੋਂ ਹੀ ਸਭ ਦੀਆਂ ਨਵ-ਵਰਸ਼ ਸ਼ੁਭਕਾਮਨਾਵਾਂ ਸਵੀਕਾਰਦਿਆਂ ਫਤਿਹ ਬੁਲਾਈ।

ਦੋ ਕਾਰਨ ਸਨ, ਪਹਿਲਾ ਕਿ ਮੇਰੀ ਸਿਹਤ ਦੇਖ ਕੇ ਦੁੱਖ ਦੀ ਆਹ ਨੇ ਲੋਕਾਂ ਦਾ ਤਰਾਹ ਕੱਢ ਦੇਣਾ ਸੀ, ਦੂਜਾ ਸਰੀਰ ਦਾ ਆਪਣਾ ਸੁਰੱਖਿਆ ਪ੍ਰਬੰਧ ਬਹੁਤ ਨਾਜ਼ੁਕ ਹੋ ਜਾਣ ਕਾਰਨ ਬਾਹਰੋਂ ਆਇਆ ਵੱਲੋਂ ਲਾਗ ਦਾ ਖ਼ਤਰਾ ਸੀ। ਮੇਰਾ ਕਮਰਾ ਪੂਰਨ ਲਾਗਮੁਕਤ ਕੀਤਾ ਗਿਆ ਸੀ ਅਤੇ ਮਹਿਮਾਨਾਂ ਵਾਂਗ ਤਿਆਰ ਕੀਤਾ ਗਿਆ ਸੀ। ਆਪਣੇ ਨਿਯਮਿਤ ਕੰਮ ਅਨੁਸਾਰ ਬੜੀ ਭਾਰੀ ਕੀਮੋਥੈਰੇਪੀ ਚਲਦੀ ਰਹੀ ਤੇ ਮੈਂ ਸਾਰੀਆਂ ਚੁਣੌਤੀਆਂ ਨੂੰ ਖਿੜੇ ਮੱਥੇ ਸਵੀਕਾਰ ਕਰਦਾ ਅੱਗੇ ਵੱਧਦਾ ਰਿਹਾ। ਪਹਿਲੇ ਤੋਂ 21 ਦਿਨ ਤੱਕ ਕੀਮੋਥੈਰੇਪੀ ਦਾ ਇਕ ਸਾਈਕਲ ਹੁੰਦਾ ਸੀ। ਹਰ ਹਫਤੇ ਅੱਗ ਬੁਝਾਊ ਗੱਡੀਆਂ ਵਾਂਗ ਭਾਰੀ ਸਟੀਰਾਇਡ ਦੀ ਡੋਜ਼ ਹੀ ਖ਼ੂਨ ਦੀਆਂ ਨਾੜੀਆਂ ਵਿਚ ਪਿਘਲੇ ਲੋਹੇ ਵਾਂਗ ਚਲਦੀ ਕੀਮੋਥੈਰੇਪੀ ਦਵਾਈ ਨੂੰ ਠੰਡਿਆਂ ਕਰਦੀ ਸੀ, ਲੇਕਿਨ ਇਸਦੇ ਖੁਦ ਦੇ ਕਾਫੀ ਸਾਈਡ ਇਫੈਕਟ ਹੁੰਦੇ ਸਨ। ਪਹਿਲੇ ਦਿਨ ਬੇਹੱਦ ਊਰਜਾ ਦਾ ਅਹਿਸਾਸ, ਗੁੱਸਾ ਰੱਜ ਕੇ ਆਉਣਾ, ਨੀਂਦ ਨਾ ਆਉਣਾ, ਭੁੱਖ ਜ਼ਿਆਦਾ ਲੱਗਣਾ, ਬੇਚੈਨ ਰਹਿਣਾ ਇਸਦੇ ਮਾੜੇ ਅਸਰ ਸਨ। ਉਸ ਵਕਤ ਇਸ ਕਿਸਮ ਦੇ ਕੈਂਸਰ ਦੀ ਪੂਰੇ ਵਿਸ਼ਵ ਵਿਚ ਇਕ ਹੀ ਕੀਮੋ ਦਵਾਈ ਸੀ, ਜੋ ਭਾਰਤ ਵਿਚ ਡਾਬਰ ਕੰਪਨੀ ਤਿਆਰ ਕਰਦੀ ਸੀ। ਇਸ ਦੀ ਖੋਜ 1904 ਵਿਚ ਹੋਈ ਸੀ। ਇਸ ਦਵਾਈ ਦੇ ਮਾੜੇ ਅਸਰਾਂ ਨਾਲ ਲੱਖਾਂ ਬੱਚਿਆਂ ਦੇ ਜਮਾਂਦਰੂ ਦਿਵਿਆਂਗ ਹੋ ਜਾਣ ਕਾਰਨ ਇਸ ਥੈਲੀਡੋਮਾਇਡ ਸਾਲਟ 'ਤੇ ਵਿਸ਼ਵ ਭਰ ਵਿਚ 1954 ਵਿਚ ਪੂਰਨ ਰੋਕ ਲਾ ਦਿੱਤੀ ਸੀ, ਲੇਕਿਨ ਕੈਂਸਰ ਅਤੇ ਕੁਝ ਹੋਰ ਬੀਮਾਰੀਆਂ ਵਿਚ ਬੇਹੱਦ ਅੱਛੇ ਨਤੀਜੇ ਦੇਣ ਕਾਰਨ, ਬੜੀਆਂ ਮਹੱਤਵਪੂਰਨ ਸੋਧਾਂ ਨਾਲ 2004 ਵਿਚ ਫਿਰ ਤੋਂ ਖਾਸ ਸ਼ਰਤਾਂ ਸਮੇਤ ਫਿਰ ਵਿਕਣ ਲੱਗ ਪਈ। ਮੈਂ ਉਨ੍ਹਾਂ ਸ਼ਰਤਾਂ ਤੇ ਪੂਰਾ ਉਤਰਦਾ ਹੋਣ ਕਾਰਨ ਇਸ ਦਵਾਈ ਦੇ ਕਾਬਲ ਸਾਂ। ਇਸ ਤਰ੍ਹਾਂ ਦੇ ਹਾਲਾਤ ਵਿਚ ਇਲਾਜ ਦੌਰਾਨ ਮੈਂ ਸਾਰਾ ਸਮਾਂ ਖੁਦ ਹੀ ਫੈਸਲੇ ਲੈਂਦਾ, ਸਲਾਹ ਦਿੰਦਾ ਤੇ ਇਲਾਜ਼ ਦੀ ਅਗਵਾਈ ਕਰਦਾ। ਆਮ ਲੋਕਾਂ ਵਾਂਗ ਕਦੀ ਕਿਸੇ ਨੂੰ ਤੰਗ ਹੋ ਕੇ ਪਤਾ ਲੈਣ ਵੀ ਨਹੀਂ ਆਉਣ ਦਿੰਦਾ ਸਾਂ ਤੇ ਨਾ ਹੀ ਸੇਵਾ ਲਈ ਤਕਲੀਫ ਦਿੰਦਾ ਸੀ। ਹਰਵਿੰਦਰ ਬਿਸਤਰ ਅਤੇ ਕਮਰੇ ਦੀ ਸੇਵਾ ਸਾਂਭਦੀ ਅਤੇ ਇਕ ਮਦਦਗਾਰ ਬਾਹਰ ਰਹਿੰਦਾ। ਰਾਜੀਵ ਗਾਂਧੀ ਹਸਪਤਾਲ ਦੇ 31 ਦਿਨ ਦੇ ਸਮੇਂ ਵਿਚ ਡਾ. ਅਸ਼ਵਨੀ ਸ਼ਰਮਾ, ਪ੍ਰੋ. ਤੀਰਥ ਸਿੰਘ, ਪ੍ਰੋ. ਕਮਲਦੀਪ ਸਿੰਘ, ਪ੍ਰੋ. ਸਰਬਜੀਤ ਸਿੰਘ ਧੀਰ ਹੁਰਾਂ ਇੱਕ-ਇੱਕ ਹਫ਼ਤੇ ਦੀ ਹਾਜ਼ਰੀ ਦਿੱਤੀ। ਇਸ ਤੋਂ ਇਲਾਵਾ ਇੱਕ ਮਹੀਨੇ ਦੇ ਸਮੇਂ ਵਿਚ ਸ਼ਾਇਦ ਦੋ ਜਾਂ ਤਿੰਨ ਸ਼ੁਭਚਿੰਤਕਾਂ ਨੂੰ ਹੀ ਮੈਂ ਦਿਲੀ ਪਹੁੰਚਣ ਦਿੱਤਾ ਹੋਵੇਗਾ। ਇਕ ਸਮਾਂ ਐਸਾ ਆਇਆ ਕਿ ਮਾਰਚ 2007 ਦੇ ਤੀਜੇ ਹਫ਼ਤੇ ਵਿਚ ਤਕਰੀਬਨ 4 ਦਿਨ ਮੈਂ ਸੁੱਧ-ਬੁੱਧ ਖੋਅ ਬੈਠਾ, ਯਾਦ ਸ਼ਕਤੀ ਜਾਂਦੀ ਰਹੀ। ਸਮਾਂ, ਸਥਾਨ, ਵਿਅਕਤੀ ਦੀ ਪਛਾਣ ਭੁੱਲ ਗਈ। ਸਾਰਿਆਂ ਨੂੰ ਹੱਥਾਂ ਪੈਰਾਂ ਦੀ ਪੈ ਗਈ ਕਿ ਹੁਣ ਕੀ ਕਰੀਏ। ਇਹੀ ਤਾਂ ਸਲਾਹ ਦੇ ਕੇ ਗੱਡੀ ਅੱਗੇ ਤੋਰਦਾ ਸੀ। ਹੁਣ ਇਹ ਖੁੱਦ ਹੀ ਸਭ ਕੁਝ ਭੁੱਲ ਗਿਆ।

ਡਾਕਟਰ ਨਾਲ ਗੱਲ ਹੋਈ ਤੇ ਡਾਕਟਰ ਨੇ ਇਕ ਦਵਾਈ ਬੰਦ ਕਰ ਦਿੱਤੀ, ਜਿਸ ਦੇ ਸਿੱਟੇ ਵਜੋਂ ਮੇਰੀ ਸੁਰਤ ਵਾਪਿਸ ਆ ਗਈ। ਵੱਡਾ ਵੀਰ ਸੁਖਦੇਵ ਸਿੰਘ ਇੰਗਲੈਂਡ ਤੋਂ ਮਿਲਣ ਆਇਆ ਤੇ ਕਹਿੰਦਾ ਕਿ ਅਖੰਡ ਪਾਠ ਕਰਵਾਉਣਾ ਹੈ। ਮੈਂ ਕਿਹਾ, "ਮੈਨੂੰ ਠੀਕ ਹੋਣ ਦਿਓ, ਹੋਸ਼ੋ ਹਵਾਸ਼ ਨਾਲ ਕਰਾਵਾਂਗਾ।" ਲੇਕਿਨ ਪਰਿਵਾਰ ਦੀ ਜ਼ਿੱਦ ਅੱਗੇ ਮੇਰੀ ਕੋਈ ਨਹੀਂ ਚੱਲੀ। ਮਾਰਚ 2007 ਦੇ ਆਖਰੀ ਹਫਤੇ ਮੇਰੀ ਕੀਮੋਥੈਰੇਪੀ ਦੇ ਚਾਰ ਸਾਈਕਲ ਪੂਰੇ ਹੋਏ ਤੇ 27 ਮਾਰਚ ਨੂੰ ਅਖੰਡ ਪਾਠ ਦਾ ਭੋਗ ਪੈਣਾ ਸੀ। ਅੰਤਾਂ ਦੀ ਕਮਜ਼ੋਰੀ, ਪੂਰੇ ਸਰੀਰ ਤੇ ਸੋਜਿਸ਼ ਨੇ ਮੈਨੂੰ ਬੇਪਛਾਣ ਕੀਤਾ ਹੋਇਆ ਸੀ। ਬਿਸਤਰ ਤੇ ਲੇਟੇ ਨੇ ਹੀ ਪਾਠ ਸੁਣਿਆ ਤੇ ਭੋਗ ਦੇ ਸਮੇਂ

ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਬਾਹਰ ਵੱਡੇ ਪੰਡਾਲ ਵਿਚ ਕੀਤਾ ਗਿਆ। ਵਿਸ਼ੇਸ਼ ਸੱਦਾ ਪੱਤਰ ਕਿਸੇ ਨੂੰ ਨਹੀਂ ਦਿੱਤਾ ਫਿਰ ਵੀ ਮੂੰਹੋਂ ਮੂੰਹ ਖ਼ਬਰ ਪਹੁੰਚਦਿਆਂ 500 ਤੋਂ ਵੱਧ ਮੇਰੇ ਸ਼ੁਭਚਿੰਤਕਾਂ ਦੀ ਸੰਗਤ ਨਾਲ ਪੰਡਾਲ ਖਚਾਖੱਚ ਭਰਿਆ ਹੋਇਆ ਸੀ। ਅਰਦਾਸ ਤੋਂ ਕੁਝ ਮਿੰਟ ਪਹਿਲਾਂ ਮੈਂ ਭਾਰੀ ਭਰਕਮ ਲੱਗਦਾ ਸਰੀਰ ਲੈ ਕੇ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿਚ ਪਹੁੰਚਿਆ ਤਾਂ ਸੰਗਤ ਨੇ ਐਸਾ ਆਹ-ਦਾ ਨਾਹਰਾ ਮਾਰਿਆ ਕਿ ਆਹ ਮੈਂ ਸਿਰਫ ਸੁਣੀ ਹੀ ਨਹੀਂ, ਮਹਿਸੂਸ ਵੀ ਕੀਤੀ। ਮੇਰੇ ਅੰਦਰ ਇਕ ਦਮ ਤਾਕਤ ਦੀ ਇਕ ਲਹਿਰ ਝਰਨਾਹਟ ਛੇੜ ਗਈ। ਮੈਂ ਸਭ ਜ਼ਾਹਰਾ ਮਹਿਸੂਸ ਕੀਤਾ ਕਿ ਸਭ ਮੈਨੂੰ ਜ਼ਿੰਦਾ ਦੇਖਣਾ ਚਾਹੁੰਦੇ ਹਨ। ਇੰਨੀ ਵੱਡੀ ਸੰਗਤ ਅਤੇ ਸਤਿਕਾਰਯੋਗ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਾਜ਼ਰੀ ਵਿਚ ਮਨੋ ਮਨ ਪ੍ਰਣ ਕੀਤਾ ਕਿ ਨਹੀਂ ਮਰਾਂਗਾ, ਜਲਦੀ ਨਹੀਂ ਮਰਾਂਗਾ, ਲੋਕਾਂ ਖ਼ਾਤਿਰ ਜੀਵਾਂਗਾ। ਹਰ ਕਸ਼ਟ ਝੱਲ ਕੇ ਇਕ ਇਕ ਸਾਹ ਜੀਵਾਂਗਾ ਹੀ ਨਹੀਂ, ਸਾਹਾਂ ਨੂੰ ਸਕਾਰਥ ਕਰਾਂਗਾ ਤੇ ਪ੍ਰਸੁਆਰਥੀ ਬਣਨ ਦੀ ਕੋਸ਼ਿਸ਼ 'ਚ ਅੱਗੇ ਆਪਣੇ ਵਿੱਢੇ ਕੰਮਾਂ ਨੂੰ ਸਰਅੰਜ਼ਾਮ ਦੇਣ ਲਈ ਤੇ ਵੱਖ ਵੱਖ ਮੌਕਿਆਂ ਤੇ ਕੀਤੇ ਅਹਿਦ ਪੂਰੇ ਕਰਨ ਲਈ ਜੀਵਾਂਗਾ ਤੇ ਜੀਵਾਂਗਾ, ਕੁਝ ਵੀ ਹੋਵੇ ਜ਼ਿੰਦਗੀ ਦਾ ਪੱਲਾ ਘੁੱਟ ਕੇ ਫੜ੍ਹੀ ਰੱਖਾਂਗਾ। ਅਰਦਾਸ ਉਪਰੰਤ ਹੱਥ ਜੋੜ ਸਭ ਦੀ ਹਾਜ਼ਰੀ ਤਸਦੀਕ ਕਰਦਾ ਕੋਟਮ ਕੋਟ ਧੰਨਵਾਦ ਕਰਦਾ ਵਾਪਿਸ ਅੰਦਰ ਆਇਆ। ਖਿਆਲਾਂ ਦਾ ਭੂਚਾਲ, ਉਸਾਰੂਪਨ ਤੇ ਸਿਰਜਣਾਤਮਕ ਸੋਚ ਵਿਚ ਬੇਅੰਤ ਇਜ਼ਾਫਾ ਮਹਿਸੂਸ ਕੀਤਾ। ਜੰਗ ਜਾਰੀ ਰਹੀ।

## ਖੁਸ਼ੀ ਦੀ ਖ਼ਬਰ

ਦਸੰਬਰ 2006 ਵਿਚ ਸ਼ੁਰੂ ਹੋਏ ਇਲਾਜ ਦੌਰਾਨ ਅਨੇਕ ਵਾਰ ਅਨੇਕ ਕਿਸਮ ਦੇ ਟੈਸਟ ਹੁੰਦੇ ਰਹੇ। ਮਾਰਚ 2007 ਵਿਚ ਜਦੋਂ ਪਹਿਲੇ ਪੜਾਅ ਦਾ ਸਾਰਾ ਇਲਾਜ ਮੁਕੰਮਲ ਹੋ ਗਿਆ ਤਾਂ ਇਕ ਵਾਰ ਨਵੇਂ ਸਿਰੇ ਤੋਂ ਸਾਰੇ ਦੇ ਸਾਰੇ ਟੈਸਟ ਨਵੇਂ ਸਿਰੇ ਤੋਂ ਕੀਤੇ ਗਏ। ਇਨ੍ਹਾਂ ਟੈਸਟਾਂ ਦਾ ਮਕਸਦ ਬੀਮਾਰੀ ਦਾ ਪੂਰਨ ਮੁਤਾਲਿਆ ਕਰਕੇ ਅਗਲੇ ਇਲਾਜ ਵਾਸਤੇ ਤਿਆਰੀ ਕਰਨਾ ਸੀ।

ਅਪ੍ਰੈਲ 2007 ਆਇਆ, ਰੇਡੀਓਥੈਰੇਪੀ ਅਤੇ ਕੀਮੋਥੈਰੇਪੀ ਦੇ ਦੌਰ ਦੀਆਂ ਜਾਂਚਾਂ ਹੋਈਆਂ। ਨਵੇਂ ਸਿਰਿਓਂ ਹੋਏ ਟੈਸਟਾਂ ਦੀਆਂ ਰੀਪੋਰਟਾਂ ਬੜੀਆਂ ਖੁਸ਼ਗਵਾਰ ਤੇ ਹੌਂਸਲਾ ਵਧਾਊ ਆਈਆਂ। ਕੈਂਸਰ 80 ਪ੍ਰਤੀਸ਼ਤ ਹਾਰ ਗਿਆ ਤੇ ਡਾਕਟਰ ਕਹਿੰਦੇ ਗੁੱਡ ਰੀਮਿਸ਼ਨ ਹੈ। ਰੀਮਿਸ਼ਨ ਤੋਂ ਭਾਵ ਕਿ ਵਕਤੀ ਤੌਰ 'ਤੇ ਬੀਮਾਰੀ ਘਟ ਗਈ। ਆਮ ਬੀਮਾਰੀ ਵਿਚ ਜਦੋਂ ਅਸੀਂ ਇਲਾਜ ਕਰਾਉਂਦੇ ਹਾਂ ਤਾਂ ਡਾਕਟਰ ਠੀਕ ਹੋਣਾ ਸ਼ਬਦ ਵਰਤਦੇ ਹਨ। ਕੈਂਸਰ ਦੀ ਹਾਲਤ ਵਿਚ ਰੀਮਿਸ਼ਨ ਸ਼ਬਦ ਵਰਤਿਆ ਜਾਂਦਾ ਹੈ। ਇਲਾਜ ਕੰਮ ਨਾ ਕਰੇ ਤਾਂ ਨੋ ਰੀਮਿਸ਼ਨ, ਘੱਟ ਕੰਮ ਕਰੇ ਤਾਂ ਪੂਅਰ ਰੀਮਿਸ਼ਨ, ਇਲਾਜ ਚੰਗਾ ਕੰਮ ਕਰੇ ਤਾਂ ਗੁੱਡ ਰੀਮਿਸ਼ਨ। ਅਗਰ ਬੀਮਾਰੀ ਖ਼ਤਮ ਹੋ ਜਾਵੇ ਤਾਂ ਡਾਕਟਰ ਅਤੇ ਮੈਡੀਕਲ ਸਾਇੰਸ ਗੁੱਡ ਰੀਮਿਸ਼ਨ ਦਾ ਦਰਜਾ ਦਿੰਦੀ ਹੈ। ਇਲਾਜ ਦੇ ਪਹਿਲੇ ਦੌਰ ਵਿਚ ਹੋਈ ਕੀਮੋਥੈਰੇਪੀ, ਰੇਡਿਓਥੈਰੇਪੀ ਦੇ ਬਹੁਤ ਚੰਗੇ ਅਸਰ ਅਤੇ ਚੰਗੀਆਂ ਰੀਪੋਰਟਾਂ ਨੇ ਮੇਰੀ ਇੱਛਾ ਸ਼ਕਤੀ, ਹਿੰਮਤ ਅਤੇ ਹੌਂਸਲੇ ਉਪਰ ਸੋਨੇ ਤੇ ਸੁਹਾਗੇ ਵਰਗਾ ਅਸਰ ਕੀਤਾ। ਹਾਲਾਂਕਿ ਮੈਂ ਪਹਿਲਾਂ ਹੀ ਹਿੰਮਤ ਵਿਚ ਤੇ ਬੜਾ ਆਸ਼ਾਵਾਦੀ ਸਾਂ, ਲੇਕਿਨ ਇਲਾਜ ਦੇ ਚੰਗੇ ਨਤੀਜਿਆਂ ਨੇ ਮੈਨੂੰ ਕੰਮਾਂ ਕਾਰਾਂ ਤੇ ਸਮਾਜ ਦੇ ਵਿਕਾਸ ਪ੍ਰੋਜੈਕਟਾਂ ਲਈ ਹੋਰ ਤਿਆਰ ਕਰ ਦਿੱਤਾ। ਇਕ ਮਹੀਨਾ ਲਗਾਤਾਰ ਰੇਡਿਓਥੈਰੇਪੀ ਦੇ ਮਾਰੂ ਅਸਰਾਂ ਅਤੇ ਚਾਰ ਮਹੀਨੇ ਕੀਮੋਥੈਰੇਪੀ ਨੇ ਸਰੀਰ ਨੂੰ ਕਮਜ਼ੋਰ ਤਾਂ ਕੀਤਾ ਹੀ ਸੀ, ਨਾਲ ਨਾਲ ਸਾਰੇ ਸਰੀਰ ਉਤੇ ਸੋਜਿਸ਼ ਆ ਗਈ ਸੀ। ਇਸ ਸਭ ਕਾਸੇ ਦੇ ਬਾਵਯੂਦ ਬਿਸਤਰ ਤੋਂ ਉਠ ਬਾਹਰ ਨਿਕਲਣ ਅਤੇ ਕੰਮ ਕਰਨ ਦੀ ਹਿੰਮਤ ਬਰਕਰਾਰ ਸੀ। ਮੈਂ ਅਪ੍ਰੈਲ ਮਹੀਨੇ ਦਾ ਕੈਲੰਡਰ ਦੇਖਿਆ ਤੇ ਪਤਾ ਲੱਗਾ ਕਿ ਅਪ੍ਰੈਲ ਵਿਚ ਵਿਸ਼ਵ ਸਿਹਤ ਦਿਵਸ ਹੁੰਦਾ ਹੈ। ਸਰਕਾਰੀ ਹਸਪਤਾਲ ਚਿੱਠੀ ਭੇਜ ਕੇ 'ਪਹਿਲ' ਵੱਲੋਂ ਸਰਕਾਰੀ ਸੈਕੰਡਰੀ ਸਕੂਲ ਮਕਸੂਦਾਂ ਵਿਚ ਡਾਕਟਰੀ ਜਾਂਚ ਕੈਂਪ ਆਯੋਜਿਤ ਕੀਤਾ ਗਿਆ। ਹਲਕਾ ਵਿਧਾਇਕ ਸ਼੍ਰੀ ਕ੍ਰਿਸ਼ਨ ਦੇਵ ਭੰਡਾਰੀ ਮੁੱਖ ਮਹਿਮਾਨ ਦੇ ਤੌਰ 'ਤੇ ਆਏ। ਸਿਵਲ ਹਸਪਤਾਲ ਦੇ ਡਾਕਟਰਾਂ ਦੀਆਂ ਜਾਂਚ ਟੀਮਾਂ ਬੁਲਾ ਲਈਆਂ ਗਈਆਂ। ਸਾਰੇ ਡਾਕਟਰ ਸਾਹਿਬਾਨ ਤੇ ਪੈਰਾਮੈਡੀਕਲ ਸਟਾਫ ਵਕਤ ਸਿਰ ਕੈਂਪ ਵਿਚ ਪਹੁੰਚ ਗਏ। ਮੈਂ ਖ਼ੁਦ ਤਿਆਰ ਹੋ ਕੇ, ਪਿੱਠ ਨੂੰ ਸਹਾਇਤਾ ਦੇਣ ਲਈ ਟੇਲਰਜ਼ ਬਰੇਸ ਲਗਾ ਕੇ ਡਾਕਟਰਾਂ ਦੀਆਂ ਟੀਮਾਂ ਤੋਂ ਪਹਿਲਾਂ ਕੈਂਪ ਵਾਲੀ ਥਾਂ 'ਤੇ ਪਹੁੰਚ ਕੇ ਸਭ ਦੇ ਸਵਾਗਤ ਲਈ ਖੜ੍ਹਾ ਸਾਂ। ਸਾਰਿਆਂ ਬੜੀ ਜ਼ਿੱਦ ਕੀਤੀ ਕਿ ਉਹ ਆਪਣਾ ਕੰਮ ਬਾਖੂਬੀ ਕਰਨਗੇ, ਮੈਂ ਵਾਪਿਸ ਘਰ ਆ ਜਾਂਵਾ ਲੇਕਿਨ ਮੇਰੀ ਜ਼ਿੱਦ ਸਭ ਦੀ ਜ਼ਿੱਦ ਸਾਹਮਣੇ ਵੱਡੀ ਨਿਕਲੀ। ਪੂਰਾ ਸਮਾਂ ਕੈਂਪ ਵਿਚ ਰਿਹਾ। ਲੋੜਵੰਦ ਬਾਲਾਂ ਨੂੰ ਆਪਣੇ ਹੱਥੀ ਦੰਦ ਬ੍ਰਸ਼ ਤੇ ਟੂਥ ਪੇਸਟ ਮੁਹੱਈਆ ਕੀਤੇ। ਇਨ੍ਹਾਂ ਦਿਨਾਂ ਵਿਚ ਹੀ ਵਿਸ਼ਵ ਵਿਰਾਸਤ ਦਿਵਸ ਸੀ। ਜੀ ਟੀ ਰੋਡ ਤੇ ਜਾ ਕੇ ਖ਼ੁਦ 'ਪਹਿਲ' ਦਾ ਇਕ ਗਰੁੱਪ ਸਾਹਿਤਕਾਰ ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਵਸਾਏ ਵਿਕਸਿਤ ਪਿੰਡ ਪ੍ਰੀਤ ਨਗਰ ਦੀ ਯਾਤਰਾ ਲਈ ਰਵਾਨਾ ਕੀਤਾ। ਇਸ ਤਰ੍ਹਾਂ ਨਾਲ ਮੈਂ ਸਮਾਜਿਕ ਕੰਮਾਂ ਦੀ ਫਿਰ ਤੋਂ ਸ਼ੁਰੂਆਤ ਕਰ ਦਿੱਤੀ।

-ਚਲਦਾ...

# ਸ੍. ਬਲੀ ਸਿੰਘ ਗੁਰਾਇਆ ਨਮਿਤ ਭੋਗ ਅਤੇ ਮੇਲਾ
## ਪਿੰਡ ਬੁੱਢੀਮਾੜੀ—15 ਮਾਰਚ 2020



P.O. Regd. No. PB/JL-016/2018-2020 **WARYAM** Ladowali Road, Jalandhar -144001
Regd. RNI No. 26453/75 Revised Date of Publication - 14-05-2020 Total Pages - 54 **April-May 2020**



ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਉਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720


Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720